ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਮਾਰਚ- ਅਪ੍ਰੈਲ 2006





ਇਹ ਅੰਕ ਸਮਰਪਿਤ ਹੈ:

ਸ਼ਹੀਦ ਭਗਤ ਸਿੰਘ
(28 ਨਵੰਬਰ 1907 - 23 ਮਾਰਚ 1931)

ਸ਼ਹੀਦ ਅਵਤਾਰ ਪਾਸ਼
(9 ਸਤੰਬਰ 1950 - 23 ਮਾਰਚ 1988)

ਡਾ. ਅਬਰਾਹਮ ਟੀ ਕਾਵੂਰ
(18 ਅਪ੍ਰੈਲ 1897 - 18 ਸਤੰਬਰ 1978)

ਪੰਡਤ ਰਾਹੁਲ ਸੰਕਰਾਤਾਇਨ
(1 ਅਪ੍ਰੈਲ 1893 - 14 ਅਪ੍ਰੈਲ 1963)

ਅਤੇ 8 ਮਾਰਚ ਔਰਤ ਦਿਵਸ ਨੂੰ





10/-



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਗੀਤ

ਇੰਦਰਜੀਤ ਹਸਨਪੁਰੀ

ਨਾ ਬਣਨਾ ਪਟਵਾਰੀ, ਮੁਨਸ਼ੀ
ਨਾ ਅਫਸਰ ਦੀ ਚੁਕਣੀ ਝੋਲੀ
ਮੈਂ ਤਾਂ ਬੇਬੇ ਸਾਧ ਬਣੂ ਗਾ
ਪੜ੍ਹਨ ਪੁੜ੍ਹਨ ਦੀ ਮਾਰ ਤੂੰ ਗੋਲੀ
ਮੈਂ ਤਾਂ ਬੇਬੇ ਸਾਧ....

ਪੜ੍ਹੇ ਲਿਖੇ ਨੇ ਧੱਕੇ ਖਾਂਦੇ
ਸਾਧ ਪਾਖੰਡੀ ਮੌਜ ਉਡਾਂਦੇ
ਸਾਧਾਂ ਦੇ ਡੇਰੇ ਵਿਚ ਰਹਿੰਦੀ
ਸਦਾ ਦੀਵਾਲੀ ਤੇ ਨਿੱਤ ਹੋਲੀ
ਮੈਂ ਤਾਂ ਬੇਬੇ ਸਾਧ....

ਕੋਈ ਕਿੱਲਾ ਨਾਮ ਲਵਾਊ
ਕੋਈ ਸਰੀਆ, ਸੀਮੇਂਟ ਲਿਆਊ
ਮਹਿਲ ਜਿਹਾ ਬਣ ਜਾਊ ਡੇਰਾ
ਰਾਜ ਕਰੂ ਤੇਰਾ ਪੁੱਤ 'ਘੋਲੀ'
ਮੈਂ ਤਾਂ ਬੇਬੇ ਸਾਧ....

ਪਾਊਂ ਚਿਲਕਣੇ ਕਪੜੇ ਸੋਹਣੇ
ਦੇਖੀਂ ਮੇਰੇ ਟੌਰ੍ਹ ਕੀ ਹੋਣੇ
ਅੱਗੇ ਪਿੱਛੇ ਫਿਰੂਗੀ ਮੇਰੇ
ਫਿਰ ਸੇਵਾਦਾਰਾਂ ਦੀ ਟੋਲੀ
ਮੈਂ ਤਾਂ ਬੇਬੇ ਸਾਧ....

ਜੋ ਮਨ ਦੇ ਕਮਜ਼ੋਰ ਨੇ ਹੁੰਦੇ
ਬੇਈਮਾਨ ਜਾਂ ਚੋਰ ਨੇ ਹੁੰਦੇ
ਫੜ ਕੇ ਪੈਰ ਸਾਧ ਦੇ ਉਹੀ
ਜਾਂਦੇ ਸੋਨੇ ਦੇ ਵਿਚ ਤੋਲੀ
ਮੈਂ ਤਾਂ ਬੇਬੇ ਸਾਧ....

ਜਰਾ ਪਾਖੰਡ ਕਰਨ ਦੇ ਮੈਨੂੰ
ਚਮਤਕਾਰ ਦਿਖਲਾਊਂ ਤੈਨੂੰ
ਡੱਕਾ ਤੋੜੇ ਬਿਨਾ ਹੀ ਦੇਖੀ
ਨੋਟਾਂ ਨਾਲ ਭਰੂ ਗੀ ਝੋਲੀ
ਮੈਂ ਤਾਂ ਬੇਬੇ ਸਾਧ....

ਨੇਤਾ ਚਰਨਾਂ ਵਿਚ ਬਹਿਣਗੇ
ਆ ਕੇ ਆਸ਼ੀਰਵਾਦ ਲੈਣਗੇ
ਤੇਰੇ ਅਨਪੜ੍ਹ ਏਸ ਪੁੱਤ ਦੀ
ਸਿਆਸਤ ਵੀ ਬਣ ਜਾਊ ਗੋਲੀ
ਮੈਂ ਤਾਂ ਬੇਬੇ ਸਾਧ....

ਦੇਖੀਂ ਕੈਸੀਆਂ ਖੇਡੂੰ ਖੇਡਾਂ
ਦੁਨੀਆਂ ਵਿੱਚ ਬਥੇਰੀਆਂ ਭੇਡਾਂ
ਪੜ੍ਹੇ ਲਿਖੇ ਵੀ ਚਾਰੂੰਗਾ ਮੈਂ
ਜਬ ਬੋਲੀ 'ਸਾਧਨ' ਕੀ ਬੋਲੀ
ਮੈਂ ਤਾਂ ਬੇਬੇ ਸਾਧ....

ਏਥੇ ਭਲੇ ਲੋਕ ਬਥੇਰੇ
ਜਿਹੜੇ ਭਗਤ ਬਣਨ ਗੇ ਮੇਰੇ
ਅਗਲਾ ਜਨਮ ਸੁਧਾਰਨ ਲਈ ਜ
ਏਸ ਜਨਮ ਨੂੰ ਜਾਂਦੇ ਰੋਲੀ
ਮੈਂ ਤਾਂ ਬੇਬੇ ਸਾਧ....

ਸੰਗਤ ਕਰਦੀ ਪਿਆਰ ਹੋਊਗੀ
ਮੇਰੇ ਥੱਲੇ ਕਾਰ ਹੋਊਗੀ
ਏਨਾ ਚੜ੍ਹੂ ਚੜ੍ਹਾਵਾ ਚਾਹੇ
ਭਰ ਲਈ ਨੋਟਾਂ ਨਾਲ ਭੜੋਲੀ
ਮੈਂ ਤਾਂ ਬੇਬੇ ਸਾਧ....

ਅਮਰੀਕਾ, ਇੰਗਲੈਂਡ, ਕਨੇਡਾ,
ਗੇੜਾ ਲਾਊਂ ਜਹਾਜ਼ ਤੇ ਏਡਾ
ਏਨੀ ਮਾਇਆ ਕੱਠੀ ਕਰ ਲਊਂ
ਬਾਣੀਏਂ ਤੋਂ ਵੀ ਜਾਏ ਨਾ ਤੋਲੀ
ਮੈਂ ਤਾਂ ਬੇਬੇ ਸਾਧ....

ਮੈਂ ਬਣ ਬੈਠੂੰ ਆਪ ਵਿਧਾਤਾ
ਤੂੰ ਬਣ ਜੇਂਗੀ ਜਗਤ ਦੀ ਮਾਤਾ
ਬਚੇ ਰਹਾਂਗੇ ਹਸਨਪੁਰੀ ਨਾ
ਜੇ ਸਾਡੀ ਕਿਸੇ ਪੱਤਰੀ ਫੋਲੀ
ਮੈਂ ਤਾਂ ਬੇਬੇ ਸਾਧ....

## ਤਤਕਰਾ



*ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਸਟੇਟ ਕਮੇਟੀ ਵੱਲੋਂ ਮੇਘ ਰਾਜ ਮਿੱਤਰ ਦੀਆਂ ਸੁਸਾਇਟੀ ਵਿਰੋਧੀ ਸਰਗਰਮੀਆਂ ਕਰਨ ਅਤੇ ਇਸਦੇ ਵਿਰੋਧ ਵਿੱਚ ਇੱਕ ਹੋਰ ਜਥੇਬੰਦੀ ਖੜੀ ਕਰਨ ਦੀਆਂ ਕੋਸ਼ਿਸ਼ਾਂ ਵਜੋਂ ਉਸਨੂੰ ਜਥੇਬੰਦੀ ਦੀ ਮੁੱਢਲੀ ਮੈਂਬਰਸ਼ਿੱਪ ਤੋਂ ਖਾਰਜ ਕੀਤਾ ਜਾਂਦਾ ਹੈ।*

*ਸੂਬਾ ਕਮੇਟੀ*



ਨੌਜਵਾਨਾਂ ਨੂੰ ਸੱਚੇ ਦਿਲੋਂ ਸੰਜੀਦਗੀ ਨਾਲ
ਸੇਵਾ, ਬਿਪਤਾ ਸਹਾਰਨ
ਤੇ ਕੁਰਬਾਨੀ ਦਾ ਤਿਪਾਸਾ
ਆਦਰਸ਼ ਅਪਨਾਉਣਾ
ਚਾਹੀਦਾ
ਹੈ।

ਸ਼ਹੀਦ ਭਗਤ ਸਿੰਘ


**ਸੰਪਾਦਕੀ ਕਾਮੇ**

ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**

ਸੁਖਵਿੰਦਰ ਬਾਗਪੁਰ
01821-261338 (O)
01821-271438 (R)

ਟਾਈਪ ਸੈਟਿੰਗ ਅਤੇ ਡਿਜ਼ਾਇਨਿੰਗ
ਹੇਮ ਰਾਜ ਸਟੈਨੋ, ਬਲਵਿੰਦਰ ਹਾਲੀ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 |

ਚੰਦੇ ਜਾਂ ਸਹਾਇਤਾ ਦੇ ਚੈੱਕ ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
Phone -01679-241466
emaiarksheel@comeconnect.com

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚੇਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


ਸੰਪਾਦਕੀ ਦੀ ਥਾਂ

# ਸਭ ਤੋਂ ਖ਼ਤਰਨਾਕ

**ਪਾਸ਼**

ਕਿਰਤ ਦੀ ਲੁੱਟ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ
ਪੁਲਿਸ ਦੀ ਕੁੱਟ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ
ਗੱਦਾਰੀ ਲੋਭ ਦੀ ਮੁੱਠ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ
ਬੈਠੇ ਸੁੱਤਿਆਂ ਫੜੇ ਜਾਣਾ ਬੁਰਾ ਤਾਂ ਹੈ
ਡਰੂ ਜਿਹੀ ਚੁੱਪ ਵਿੱਚ ਮੜ੍ਹੇ ਜਾਣਾ ਬੁਰਾ ਤਾਂ ਹੈ
ਸਭ ਤੋਂ ਖ਼ਤਰਨਾਕ ਨਹੀਂ ਹੁੰਦਾ
ਕਪਟ ਦੇ ਸ਼ੋਰ ਵਿੱਚ
ਸਹੀ ਹੁੰਦਿਆਂ ਵੀ ਦਬ ਜਾਣਾ, ਬੁਰਾ ਤਾਂ ਹੈ
ਕਿਸੇ ਜੁਗਨੂੰ ਦੀ ਲੋਅ ਵਿੱਚ ਪੜ੍ਹਨ ਲੱਗ ਜਾਣਾ ਬੁਰਾ ਤਾਂ ਹੈ
ਸਭ ਤੋਂ ਖ਼ਤਰਨਾਕ ਨਹੀਂ ਹੁੰਦਾ
ਸਭ ਤੋਂ ਖ਼ਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ, ਸਭ ਸਹਿਣ ਕਰ ਜਾਣਾ
ਘਰਾਂ ਤੋਂ ਨਿਕਲਣਾ ਕੰਮ ਤੇ
ਤੇ ਕੰਮ ਤੋਂ ਘਰ ਜਾਣਾ,
ਸਭ ਤੋਂ ਖ਼ਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ।
ਸਭ ਤੋਂ ਖ਼ਤਰਨਾਕ ਉਹ ਘੜੀ ਹੁੰਦੀ ਹੈ
ਤੁਹਾਡੇ ਗੁੱਟ 'ਤੇ ਚਲਦੀ ਹੋਈ ਵੀ ਜੋ
ਤੁਹਾਡੀ ਨਜ਼ਰ ਦੇ ਲਈ ਖੜ੍ਹੀ ਹੁੰਦੀ ਹੈ।
ਸਭ ਤੋਂ ਖ਼ਤਰਨਾਕ ਉਹ ਅੱਖ ਹੁੰਦੀ ਹੈ
ਜ਼ੋ ਸਭ ਦੇਖਦੀ ਹੋਈ ਵੀ ਠੰਢੀ ਯੱਖ਼ ਹੁੰਦੀ ਹੈ
ਜਿਸ ਦੀ ਨਜ਼ਰ ਦੁਨੀਆਂ ਨੂੰ ਮੁਹੱਬਤ ਨਾਲ ਚੁੰਮਣਾ ਭੁੱਲ ਜਾਂਦੀ ਹੈ
ਜੋ ਚੀਜ਼ਾਂ 'ਚੋ ਉਠਣੀ ਅੰਨ੍ਹੇਪਣ ਦੀ ਭਾਫ ਉਤੇ ਡੁੱਲ੍ਹ ਜਾਂਦੀ ਹੈ
ਜੋ ਨਿੱਤ ਦਿਸਦੇ ਦੀ ਸਾਧਾਰਣਤਾ ਨੂੰ ਪੀਂਦੀ ਹੋਈ
ਇੱਕ ਮੰਤਕਹੀਣ ਦੁਹਰਾਅ ਦੇ ਗਧੀ ਗੇੜ ਵਿੱਚ ਹੀ ਰੁਲ ਜਾਂਦੀ ਹੈ।
ਸਭ ਤੋਂ ਖਤਰਨਾਕ ਉਹ ਚੰਨ ਹੁੰਦਾ ਹੈ
ਜੋ ਹਰ ਕਤਲ ਕਾਂਡ ਦੇ ਬਾਅਦ
ਸੁੰਨ ਹੋਏ ਵਿਹੜਿਆਂ ਵਿੱਚ ਚੜ੍ਹਦਾ ਹੈ
ਪਰ ਤੁਹਾਡੀਆਂ ਅੱਖਾਂ ਨੂੰ ਮਿਰਚਾਂ ਵਾਂਗ ਨਹੀਂ ਲੜਦਾ ਹੈ।
ਸਭ ਤੋਂ ਖ਼ਤਰਨਾਕ ਉਹ ਗੀਤ ਹੁੰਦਾ ਹੈ
ਤੁਹਾਡੇ ਕੰਨਾਂ ਤੱਕ ਪਹੁੰਚਣ ਲਈ
ਜਿਹੜਾ ਕੀਰਨਾ ਉਲੰਘਦਾ ਹੈ
ਡਰੇ ਹੋਏ ਲੋਕਾਂ ਦੇ ਬਾਰ ਮੂਹਰੇ
ਜੋ ਵੈਲੀ ਦੀ ਖੰਘ ਖੰਘਦਾ ਹੈ।
ਸਭ ਤੋਂ ਖ਼ਤਰਨਾਕ ਉਹ ਰਾਤ ਹੁੰਦੀ ਹੈ
ਜੋ ਪੈਂਦੀ ਹੈ ਜਿਊਂਦੀ ਰੂਹ ਦਿਆਂ ਆਕਾਸ਼ਾਂ 'ਤੇ
ਜਿਹਦੇ ਵਿੱਚ ਸਿਰਫ ਉੱਲੂ ਬੋਲਦੇ ਗਿੱਦੜ ਹਵਾਂਕਦੇ
ਚਿਮਟ ਜਾਂਦੇ ਸਦੀਵੀ ਨ੍ਹੇਰ ਬੰਦ ਬੂਹਿਆਂ ਚੁਗਾਠਾਂ 'ਤੇ
ਸਭ ਤੋਂ ਖ਼ਤਰਨਾਕ ਉਹ ਦਿਸ਼ਾ ਹੁੰਦੀ ਹੈ
ਜਿਹਦੇ ਵਿੱਚ ਆਤਮਾ ਦਾ ਸੂਰਜ ਡੁੱਬ ਜਾਵੇ
ਤੇ ਉਹ ਦੀ ਮਰੀ ਹੋਈ ਧੁੱਪ ਦੀ ਕੋਈ ਛਿਲਤਰ
ਤੁਹਾਡੇ ਜਿਸਮ ਦੇ ਪੂਰਬ 'ਚ ਖੁਭ ਜਾਵੇ।

# ਕੀ ਮੌਤ ਤੋਂ ਬਾਅਦ ਵੀ ਜ਼ਿੰਦਗੀ ਹੈ ?

ਡਾ. ਅਬਰਾਹਮ ਟੀ. ਕਾਵੂਰ

ਮੈਂ ਇਸ ਵਿਚਾਰ ਨਾਲ ਸਹਿਮਤ ਨਹੀਂ ਹਾਂ ਕਿ ਮੇਰੀ ਜਾਨ, ਮੇਰੇ ਸਰੀਰ ਵਿੱਚ ਇਕ ਖਾਸ ਬਿੰਦੂ ਤੇ ਸਥਿਤ ਹੈ। ਮੇਰੇ ਸਰੀਰ ਦੇ ਸਾਰੇ ਜਿਉਂਦੇ ਸੈੱਲਾਂ ਵਿੱਚ ਜਾਨ ਹੈ ਅਤੇ ਆਕਸੀਜਨ ਦੀ ਸਹਾਇਤਾ ਨਾਲ ਸੈਲਾਂ ਵਿਚ ਹਮੇਸ਼ਾਂ ਰਸਾਇਣਕ ਕ੍ਰਿਆ ਹੁੰਦੀ ਰਹਿੰਦੀ ਹੈ। ਇਹ ਰਸਾਇਣਕ ਕ੍ਰਿਆ, ਖ਼ੂਨ ਦੇ ਦੌਰੇ ਅਤੇ ਸਾਹ ਦੁਆਰਾ ਚਾਲੂ ਰਹਿੰਦੀ ਹੈ। ਇਹ ਮੋਮਬੱਤੀ ਦੇ ਕਾਰਬਨਿਕ ਯੋਗਿਕਾਂ ਦੇ ਬਲਣ ਨਾਲ ਪੈਦਾ ਹੋਈ ਪ੍ਰਕਾਸ਼ੀ ਊਰਜਾ ਨਾਲੋਂ ਕਿਸੇ ਗੱਲੋਂ ਵੀ ਵੱਖਰੀ ਨਹੀਂ ਹੈ। ਮੋਮਬੱਤੀ ਨੂੰ ਬੁਝਾਉਣ ਨਾਲ ਇਉਂ ਜਾਪਦਾ ਹੈ ਕਿ ਗਰਮੀ ਅਤੇ ਪ੍ਰਕਾਸ਼ ਇਸ ਨਾਲੋਂ ਵੱਖ ਹੋ ਗਏ ਹਨ ਪ੍ਰੰਤੂ ਉਸਨੂੰ ਦੁਬਾਰਾ ਜਲਾਉਣ ਨਾਲ ਇਹ ਭੁਲੇਖਾ ਦੂਰ ਹੋ ਜਾਂਦਾ ਹੈ।

ਇਹ ਸਿਰਫ ਰਸਾਇਣਕ ਕ੍ਰਿਆ ਦਾ ਬੰਦ ਹੋਣਾ ਅਤੇ ਊਰਜਾ ਦਾ ਪੈਦਾ ਹੋਣਾ ਹੈ। ਜਦੋਂ ਸਾਹ ਅਤੇ ਖ਼ੂਨ ਦੇ ਦੌਰੇ ਰੁਕ ਜਾਣ ਕਾਰਨ ਮੇਰੀ ਮੌਤ ਹੋ ਜਾਵੇਗੀ ਤਾਂ ਮੇਰੇ ਸਰੀਰ ਵਿਚੋਂ ਕੁਝ ਵੀ ਨਹੀਂ ਨਿਕਲੇਗਾ। ਜੇ ਮੌਜੂਦਾ ਡਾਕਟਰਾਂ ਵਲੋਂ ਕਿਸੇ ਢੰਗ ਨਾਲ ਮੇਰੇ ਮ੍ਰਿਤਕ ਸਰੀਰ ਨੂੰ ਦੁਬਾਰਾ ਜਿਉਂਦਾ ਕਰ ਲਿਆ ਜਾਵੇ ਤਾਂ ਇਹ ਸੋਚਣਾ ਬੇਵਕੂਫੀ ਹੋਵੇਗੀ ਕਿ ਵੱਖ ਹੋਈ ਆਤਮਾ ਜਾਂ ਜਾਨ ਮੇਰੇ ਸਰੀਰ ਵਿਚ ਦੁਬਾਰਾ ਪ੍ਰਵੇਸ਼ ਕਰ ਗਈ ਹੈ।

ਮੇਰੀ ਮੌਤ ਅਚਾਨਕ ਹੀ ਅਤੇ ਕਿਸੇ ਖਾਸ ਸਮੇਂ ਤੇ ਨਹੀਂ ਹੋਵੇਗੀ। ਮੈਂ 70 ਸਾਲ ਪਹਿਲਾਂ ਤੋਂ ਹੀ ਮਰਨਾ ਸ਼ੁਰੂ ਕੀਤਾ ਹੋਇਆ ਹੈ। ਮੈਂ ਆਪਣੀ ਜਿੰਦਗੀ ਆਪਣੀ ਮਾਂ ਦੇ ਗਰਭ 'ਚੋਂ ਇਕ ਪਰਜੀਵੀ ਦੇ ਤੌਰ 'ਤੇ ਸ਼ੁਰੂ ਕੀਤੀ ਸੀ। ਜਿਸ ਦਿਨ ਮੈਂ ਪੈਦਾ ਹੋਇਆ ਸੀ ਮੇਰੇ ਸਰੀਰ ਦਾ 8ਵਾਂ ਭਾਗ ਤਾਂ ਉਸੇ ਦਿਨ ਹੀ ਨਾੜੂਆ ਅਤੇ ਔਲ ਦੇ ਰੂਪ ਵਿਚ ਖਤਮ ਹੋ ਗਿਆ ਸੀ। ਜਦੋਂ ਕਿ ਮੇਰੇ ਵਿਚ ਹਰ ਰੋਜ਼ ਲੱਖਾਂ ਹੀ ਸੈੱਲ ਪੈਦਾ ਹੋ ਜਾਂਦੇ ਹਨ ਅਤੇ ਲੱਖਾਂ ਹੀ ਮਰ ਜਾਂਦੇ ਹਨ। ਮੈਂ ਉਸੇ ਦਿਨ ਤੋਂ ਹੀ ਰੋਜ਼ ਮਰ ਰਿਹਾ ਹਾਂ ਅਤੇ ਰੋਜ਼ ਪੈਦਾ ਹੋ ਰਿਹਾ ਹਾਂ। ਮੇਰੇ ਸਰੀਰ ਦੇ ਮਰੇ ਹੋਏ ਸੈਲਾਂ ਦੀ ਵੱਡੀ ਗਿਣਤੀ ਵਾਲਾਂ ਰਾਹੀਂ, ਚਮੜੀ ਰਾਹੀਂ, ਨਹੁੰਆਂ ਰਾਹੀਂ ਅਤੇ ਦੰਦਾਂ ਰਾਹੀਂ ਮੇਰੇ ਸਰੀਰ ਵਿਚੋਂ ਨਿਕਲ ਜਾਂਦੀ ਹੈ ਅਤੇ ਲੱਖਾਂ ਹੀ ਹੋਰ ਅੰਦਰਲੇ ਸੈਲ ਪਿਸ਼ਾਬ ਅਤੇ ਪਸੀਨੇ ਰਾਹੀਂ ਫਾਲਤੂ ਬਣ ਜਾਂਦੇ ਹਨ।

ਮੇਰੇ 70 ਸਾਲਾ ਸਰੀਰ ਦੇ ਬਹੁਤੇ ਭਾਗ ਦੁਰਘਟਨਾ ਦੇ ਜ਼ਖਮਾਂ, ਬੈਕਟੀਰੀਆ ਅਤੇ ਜੀਵਾਣੂਆਂ ਦੀਆਂ ਬੀਮਾਰੀਆਂ ਰਾਹੀਂ, ਜਿਸਮਾਨੀ ਅਤੇ ਮਾਨਸਿਕ ਕੰਮ ਰਾਹੀਂ, ਸੂਰਜ ਦੀਆਂ ਕਿਰਨਾਂ ਰਾਹੀਂ, ਪ੍ਰਯੋਗਸ਼ਾਲਾ ਵਿਚ ਕੰਮ ਕਰਦੇ ਸਮੇਂ ਖਾਰਾਂ ਅਤੇ ਤੇਜ਼ਾਬਾਂ ਰਾਹੀਂ ਨਸ਼ਟ ਹੋ ਚੁੱਕੇ ਹਨ।

ਇਕ ਵਾਰ ਮੇਰੇ ਸਰੀਰ ਦਾ ਇਕ ਭਾਗ ਅਪ੍ਰੇਸ਼ਨ ਰਾਹੀਂ ਕੱਟਿਆ ਗਿਆ ਸੀ। ਮੇਰੇ ਸਰੀਰ ਦਾ ਇਕ ਸੂਖਮ ਸੈੱਲ 40 ਸਾਲ ਪਹਿਲਾਂ ਮੇਰੇ ਸਰੀਰ ਤੋਂ ਵੱਖ ਹੋ ਕੇ ਇਕ ਬਾਹਰਲੇ ਸੈੱਲ ਨਾਲ ਮਿਲ ਕੇ ਮੇਰੇ ਸਰੀਰ ਤੋਂ ਬਾਹਰ ਹੀ ਵੱਡਾ ਹੋਣ ਲੱਗ ਪਿਆ। ਇਹ ਅਜੇ ਵੀ ਪੈਰਿਸ ਵਿਚ ਡਾ:ਐਰੀਸ ਕਾਵੂਰ ਦੇ ਨਾਂ ਨਾਲ ਵਧ ਫੁੱਲ ਰਿਹਾ ਹੈ।

ਮੇਰੇ ਜਵਾਨੀ ਦੇ ਦਿਨਾਂ ਵਿਚ ਮੇਰੇ ਸਰੀਰ ਦੇ ਸੈੱਲਾਂ ਦੀ ਪੈਦਾ ਹੋਣ ਦੀ ਦਰ ਸੈਲਾਂ ਦੇ ਮਰਨ ਦੀ ਦਰ ਨਾਲੋਂ ਕਿਤੇ ਵੱਧ ਸੀ। ਇਸ ਲਈ ਮੈਂ ਵਧਦਾ ਫੁਲਦਾ ਰਿਹਾ ਅਤੇ 40 ਸਾਲ ਦੇ ਅੰਤ ਤੱਕ ਮੇਰਾ ਭਾਰ 185 ਪੌਂਡ ਸੀ। ਮੈਂ ਆਪਣੇ ਇਸ ਵੱਧ ਤੋਂ ਵੱਧ ਭਾਰ ਨੂੰ ਕੁਝ ਸਮਾਂ ਸਥਿਰ ਰੱਖਿਆ ਜਦੋਂ ਕਿ ਸੈੱਲਾਂ ਦੇ ਪੈਦਾ ਹੋਣ ਦੀ ਦਰ, ਸੈੱਲਾਂ ਦੇ ਮਰਨ ਦੀ ਦਰ ਦੇ ਬਰਾਬਰ ਸੀ। ਇਸ ਤੋਂ ਬਾਅਦ ਸੈੱਲਾਂ ਦੇ ਮਰਨ ਦੀ ਦਰ, ਪੈਦਾ ਹੋਣ ਦੀ ਦਰ ਤੋਂ ਵਧਦੀ ਗਈ ਅਤੇ ਹੁਣ ਮੇਰਾ ਭਾਰ ਸਿਰਫ 125 ਪੌਂਡ ਹੈ। ਉਹਨਾਂ ਸਾਰੇ ਸੈੱਲਾਂ ਦਾ ਕੁੱਲ ਭਾਰ, ਜਿਹੜੇ ਮਰ ਕੇ ਮੇਰੇ ਸਰੀਰ ਨਾਲੋਂ ਵੱਖ ਹੋ ਗਏ ਹਨ, ਲੱਖਾਂ ਹੀ ਪੌਂਡ ਹੋਵੇਗਾ। ਮੌਤ ਦਾ ਇਹ ਅਮਲ ਉਦੋਂ ਤੱਕ ਜਾਰੀ ਰਹੇਗਾ, ਜਦੋਂ ਤੱਕ ਮੇਰੇ ਸਰੀਰ ਵਿਚ ਸੈੱਲਾਂ ਦੇ ਪੈਦਾ ਹੋਣ ਦੀ ਕ੍ਰਿਆ ਖਤਮ ਨਹੀਂ ਹੋ ਜਾਂਦੀ। ਇੱਥੋਂ ਤੱਕ ਕਿ ਮੇਰੇ ਸਰੀਰ ਦੇ ਸਾਰੇ ਸੈਲਾਂ ਦੀ ਮੌਤ ਹੋਣ ਤੋਂ ਬਾਅਦ ਮੇਰੀ ਅੱਖ ਦੀ ਪੁਤਲੀ ਕਿਸੇ ਅਜਨਬੀ ਦੀ ਅੱਖ ਵਿਚ ਜ਼ਿੰਦਗੀ ਜਿਉਂ ਰਹੀ ਹੋਵੇ।

ਮੇਰੇ ਮੌਜੂਦਾ 125 ਪੌਂਡ ਭਾਰੇ ਸਰੀਰ ਦੀ ਮੌਤ, ਮੇਰੀ ਲਗਾਤਾਰ ਮਰਨ ਅਤੇ ਜਿਉਣ ਵਾਲੀ ਜ਼ਿੰਦਗੀ ਲਈ ਇੱਕ ਵੱਡੀ ਘਟਨਾ ਹੋਵੇਗੀ। ਕਿਉਂਕਿ ਮੇਰਾ ਦਿਮਾਗ ਅਤੇ ਮਨ ਕੰਮ ਕਰਨਾ ਬੰਦ ਕਰ ਦੇਣਗੇ ਅਤੇ ਮੇਰੀ ਸਖਸ਼ੀਅਤ ਅਤੇ ਉਮਰ ਦਾ ਅੰਤ ਹੋ ਜਾਵੇਗਾ।

ਮੇਰਾ ਆਖਰੀ ਸਾਹ, ਮੇਰੇ ਹੁਣ ਦੇ ਸਾਹ ਨਾਲੋਂ ਕਿਸੇ ਗੱਲੋਂ ਵੀ ਵੱਖਰਾ ਨਹੀਂ ਹੋਵੇਗਾ। ਉਦੋਂ ਵੀ ਮੈਂ ਹੁਣ ਦੀ ਤਰ੍ਹਾਂ, ਸਾਹ ਰਾਹੀਂ ਕਾਰਬਨ-ਡਾਈਆਕਸਾਈਡ ਅਤੇ ਪਾਣੀ ਦੇ ਕਣ ਬਾਹਰ ਕੱਢਾਂਗਾ।

ਮੇਰਾ ਇਹ ਵਿਸ਼ਵਾਸ ਨਹੀਂ ਹੈ ਕਿ ਮੇਰੀ ਮੌਤ ਪਿੱਛੋਂ, ਮੇਰੇ ਵਿਚ ਜਿਉਂਦੀ ਰਹਿਣ ਵਾਲੀ ਕੋਈ ਰੂਹ ਜਾਂ ਆਤਮਾ ਹੈ, ਮੈਂ ਨਰਕ ਜਾਂ ਸੁਰਗ ਨੂੰ ਜਾਵਾਂਗਾ ਜਾਂ ਮੈਂ ਇਕ ਪ੍ਰੇਤ ਦੀ ਤਰ੍ਹਾਂ ਘੁੰਮਦਾ ਫਿਰਾਂਗਾ ਤਾਂ ਜੋ ਦੁਬਾਰਾ ਜਨਮ ਲੈ ਸਕਾਂ।

....

ਮੈਂ ਇਕ ਬਹੁਤ ਹੀ ਵਿਕਸਤ ਜੀਵ ਹਾਂ, ਕਿਉਂਕਿ ਮੇਰੇ ਅੰਦਰ ਦਿਮਾਗ, ਸਾਹ-ਪ੍ਰਣਾਲੀ, ਖ਼ੂਨ ਚੱਕਰ ਪ੍ਰਬੰਧ ਅਤੇ ਇਲਾਜ ਕਰਨ ਵਾਲੀਆਂ ਪ੍ਰਣਾਲੀਆਂ ਹਨ। ਪਰੰਤੂ ਮੇਰੀ ਜ਼ਿੰਦਗੀ ਦੇ ਮੁਢਲੇ ਸਾਲਾਂ ਵਿਚ, ਜਦੋਂ ਮੈਂ ਆਪਣੀ ਮਾਂ ਦੇ ਗਰਭ ਦੌਰਾਨ, ਜੇਕਰ ਮੇਰੇ ਜਨਮ ਦਾ ਮੁਢਲਾ ਸੈਲ, ਦੋ ਭਾਗਾਂ ਵਿਚ ਟੁੱਟ ਜਾਂਦਾ ਤਾਂ ਮੇਰੇ ਇੱਕ ਜਾਂ ਦੋ ਭਰਾ ਹੋ ਜਾਣੇ ਸਨ ਅਤੇ ਮੇਰੀ ਪਹਿਲੀ ਆਤਮਾ ਜਾਂ ਸਖਸ਼ੀਅਤ ਦੋ ਜਾਂ ਤਿੰਨ ਭਾਗਾਂ ਵਿਚ ਵੰਡੀ ਜਾਣੀ ਸੀ।

ਭਾਵੇਂ ਇਹ ਸਿਧਾਂਤ ਪੂਰੀ ਤਰ੍ਹਾਂ ਠੀਕ ਅਤੇ ਤਰਕ ਸੰਗਤ ਹਨ, ਪਰ ਫਿਰ ਵੀ ਉਹ ਲੋਕ ਜਿਨ੍ਹਾਂ ਦੇ ਦਿਮਾਗਾਂ ਨੂੰ ਆਤਮਾ ਤੇ ਪੁਨਰ ਜਨਮ ਨੇ ਪ੍ਰਭਾਵਿਤ ਕਰ ਰੱਖਿਆ ਹੈ, ਇਨ੍ਹਾਂ ਨੂੰ ਪੂਰੀ ਤਰ੍ਹਾਂ ਰੱਦ



ਕਰ ਦੇਣਗੇ ਕਿਉਂਕਿ ਇਹ ਸਿਧਾਂਤ ਧਰਮ ਦੀਆਂ ਲੀਹਾਂ ਦੇ ਅਨੁਸਾਰ ਨਹੀਂ ਹਨ।

ਇਸ ਪ੍ਰਕਾਰ, ਬੇਸ਼ੱਕ ਸਾਰੀਆਂ ਧਾਰਮਿਕ ਸਿੱਖਿਆਵਾਂ ਇਹ ਕਹਿੰਦੀਆਂ ਹਨ ਕਿ ਮੌਤ ਪਿੱਛੋਂ ਵੀ ਜ਼ਿੰਦਗੀ ਹੈ, ਪ੍ਰੰਤੂ ਇਸ ਗੱਲ ਵਿਚ ਵਿਸ਼ਵਾਸ ਕਰਨ ਲਈ ਨਾ ਤਾਂ ਮੇਰੇ ਕੋਲ ਕੋਈ ਕਾਰਣ ਹੀ ਹੈ ਅਤੇ ਨਾ ਹੀ ਕੋਈ ਠੋਸ ਸਬੂਤ।

7 ਜੂਨ ਨੂੰ ਜਦੋਂ ਮੈਂ ਵੇਸਲੇ ਕਾਲਜ ਵਿਚ ਭਾਸ਼ਨ ਦਿੱਤਾ ਤਾਂ ਸਰੋਤਿਆਂ ਵਿਚੋਂ ਇਕ ਅਧਿਆਪਕ ਨੇ ਮੈਨੂੰ ਪੁੱਛਿਆ ਕਿ ਪੁਨਰਜਨਮ ਬਾਰੇ ਮੇਰੇ ਕੀ ਵਿਚਾਰ ਹਨ? ਮੇਰੀ ਬੇਨਤੀ ਤੇ ਇਕ ਆਦਮੀ ਮੇਰੀ ਕਾਰ ਵਿਚੋਂ ਸਿਗਰਟਾਂ ਦੀ ਡੱਬੀ ਉਠਾ ਲਿਆਇਆ। ਇਸ ਵਿਚ ਇਕ ਬਿਨਾਂ ਸਿਰ ਵਾਲਾ ਕੀੜਾ ਸੀ। 22 ਮਈ ਨੂੰ ਅਗਲੇ ਦਿਨ ਦੇ ਭਾਸ਼ਨ ਦੀ ਤਿਆਰੀ ਲਈ ਮੈਂ ਇਸ ਕੀੜੇ ਦਾ ਸਿਰ ਲਾਹ ਦਿੱਤਾ ਸੀ।

16 ਦਿਨ ਪਿੱਛੋਂ ਵੀ ਇਸ ਬਗੈਰ ਸਿਰ ਵਾਲੇ ਕੀੜੇ ਨੇ ਨੱਚਣਾ ਕੁੱਦਣਾ ਸ਼ੁਰੂ ਕਰ ਦਿੱਤਾ। ਜੇ ਪੁਨਰਜਨਮ ਕੋਈ ਸੱਚਾਈ ਹੁੰਦਾ ਤਾਂ ਕੀੜੇ ਦਾ 16 ਦਿਨ ਪਹਿਲਾਂ ਮਰ ਚੁੱਕਿਆ ਸਿਰ ਕਿਸੇ ਹੋਰ ਸਥਾਨ ਤੇ ਪੁਨਰ ਜਨਮ ਪ੍ਰਾਪਤ ਕਰਦਾ ਅਤੇ ਉਸਦੇ ਸਰੀਰ ਦਾ ਜਿਹੜਾ ਕਿ ਅਜੇ ਕੁਝ ਦਿਨਾਂ ਬਾਅਦ ਮਰਨਾ ਹੈ, ਪੁਨਰ ਜਨਮ ਕਿਤੇ ਹੋਰ ਹੋਣਾ ਹੈ। ਇਕ ਹੀ ਜੀਵ ਦਾ ਦੋ ਥਾਵਾਂ 'ਤੇ ਪੁਨਰ ਜਨਮ ਕਿਵੇਂ?

ਮਿਸਟਰ ਸੇਨਾ ਨਾਂ ਦੇ ਇਕ ਵਿਅਕਤੀ ਅਨੁਸਾਰ ਸੈੱਲਾਂ ਵਾਲੀ ਜ਼ਿੰਦਗੀ ਅਤੇ ਦੂਸਰੀ ਜ਼ਿੰਦਗੀ ਵਿਚ ਫਰਕ ਹੈ, ਜਿਸ ਨੂੰ ਉਹ ਜ਼ਿੰਦਗੀ ਦਾ 'ਅਰਕ' ਕਹਿੰਦਾ ਹੈ। ਇਸ ਜ਼ਿੰਦਗੀ ਬਾਰੇ ਉਸਦਾ ਵਿਚਾਰ ਹੈ ਕਿ ਇਹ ਸਮੇਂ ਅਤੇ ਸਥਾਨ ਤੋਂ ਪਾਰ ਲੰਘ ਸਕਦੀ ਹੈ ਤੇ ਆਖਿਰ ਵਿਚ ਅਜਿਹੀ ਹਾਲਤ ਵਿਚ ਪੁੱਜ ਜਾਂਦੀ ਹੈ, ਜਦੋਂ ਇਸਦੀ ਹੋਂਦ ਨਹੀਂ ਰਹਿ ਜਾਂਦੀ।

ਮੈਂ ਇਹ ਨਹੀਂ ਸਮਝ ਸਕਿਆ ਕਿ ਅਜਿਹੀ ਜ਼ਿੰਦਗੀ ਜਿਸਦੀ "ਹੋਂਦ ਨਹੀਂ ਰਹਿ ਜਾਂਦੀ" ਨੂੰ 'ਸਦੀਵੀ ਜ਼ਿੰਦਗੀ' ਕਿਵੇਂ ਕਿਹਾ ਜਾ ਸਕਦਾ ਹੈ? ਜ਼ਿੰਦਗੀ ਭਾਵੇਂ ਇਕ ਸੈੱਲ ਵਿਚੋਂ ਪੈਦਾ ਹੋਵੇ ਭਾਵੇਂ ਬਹੁਤੇ ਸੈਲਾਂ ਵਿਚੋਂ ਇਹ ਉਹੀ ਹੁੰਦੀ ਹੈ। ਇਕ ਕੀੜੇ, ਆਦਮੀ ਅਤੇ ਪੌਦੇ ਦੀ ਜ਼ਿੰਦਗੀ ਵਿਚ ਕੋਈ ਫਰਕ ਨਹੀਂ ਹੈ। ਫਰਕ ਸਿਰਫ ਮਾਨਸਿਕ ਵਿਕਾਸ ਦਾ ਹੈ, ਨਾ ਕਿ ਜ਼ਿੰਦਗੀ ਦਾ। ਜਿਉਂ ਜਿਉਂ ਦਿਮਾਗ ਦਾ ਵਿਕਾਸ ਹੁੰਦਾ ਰਹਿੰਦਾ ਹੈ, ਮਨ ਦੇ ਗੁਣ ਬਦਲਦੇ ਰਹਿੰਦੇ ਹਨ। ਆਲੂ ਦੇ ਪੌਦੇ ਵਿਚ ਵੀ ਦਿਮਾਗ ਨਹੀਂ ਹੁੰਦਾ ਅਤੇ ਕੀੜਿਆਂ ਵਿਚ ਦਿਮਾਗ ਨਾਮਾਤਰ ਹੀ ਹੁੰਦਾ ਹੈ, ਜਦੋਂ ਕਿ ਆਦਮੀ ਦਾ ਦਿਮਾਗ ਪੂਰੀ ਤਰ੍ਹਾਂ ਵਿਕਸਿਤ ਹੁੰਦਾ ਹੈ। ਇਹ ਤਾਂ ਸਾਨੂੰ ਮੰਨਣਾ ਹੀ ਪਵੇਗਾ ਕਿ ਇਸ ਬ੍ਰਹਿਮੰਡ ਵਿਚ ਆਦਮੀ ਸਭ ਤੋਂ ਜ਼ਿਆਦਾ ਬੁੱਧੀਮਾਨ ਜੀਵ ਹੈ।

ਬੇਸਿਰੇ ਕੀੜੇ ਜ਼ਿੰਦਗੀ ਪੈਦਾ ਕਰਨਾ ਹੀ ਜਾਰੀ ਨਹੀਂ ਰੱਖਦੇ, ਬਲਕਿ ਉਹਨਾਂ ਦੇ ਨਾਮਾਤਰ ਦਿਮਾਗ ਵੀ ਹੁੰਦਾ ਹੈ, ਕਿਉਂਕਿ ਇਹਨਾਂ ਦੇ ਸਰੀਰ ਵਿਚ ਇਕ ਦੀ ਜਗ੍ਹਾ ਬਹੁਤ ਸਾਰੇ ਨਾੜੀ-ਕੇਂਦਰ ਹੁੰਦੇ ਹਨ। ਜੇ ਮੈਂ ਇਨ੍ਹਾਂ ਕੀੜਿਆਂ ਦੇ ਦੋ ਬੇ-ਸਿਰੇ, ਮਾਦਾ ਅਤੇ ਨਰ ਸਰੀਰ ਰੱਖੇ ਹੁੰਦੇ ਤਾਂ ਇਨ੍ਹਾਂ ਨੇ ਨਿਸ਼ੇਚਨ ਕ੍ਰਿਆ ਕੀਤੀ ਹੁੰਦੀ ਅਤੇ ਮਾਦਾ ਨੇ ਜ਼ਰੂਰ ਜਨਮ ਅੰਡੇ ਦਿੱਤੇ ਹੁੰਦੇ ਤੇ ਇਨ੍ਹਾਂ ਅੰਡਿਆਂ ਵਿਚ ਜ਼ਰੂਰ ਹੀ ਸਿਰਾਂ ਵਾਲੇ ਕੀੜੇ ਪੈਦਾ ਹੋਣੇ ਸਨ। ਉਹ ਨਿਸ਼ੇਚਨ ਕ੍ਰਿਆ ਤੋਂ ਜਾਣੂ ਹੁੰਦੇ ਹਨ, ਕਿਉਂਕਿ ਉਹਨਾਂ ਵਿਚ ਦਿਮਾਗ ਹੁੰਦਾ ਹੈ, ਭਾਵੇਂ ਉਹ ਨਾਮਾਤਰ ਹੀ ਹੁੰਦਾ ਹੈ।

ਇਕ ਸ੍ਰੀਮਾਨ ਵੀਰ ਰਤਨ ਨੇ ਕਿਹਾ ਕਿ "ਜ਼ਿੰਦਗੀ ਦੀ ਪ੍ਰਾਰੰਭਿਕ ਹਾਲਤ ਵਿਚ ਨਿਸ਼ੇਚਨ ਕ੍ਰਿਆ ਰਾਹੀਂ ਜਨਮ ਪੁਨਰ ਜਨਮ ਵਿਚ ਸ਼ਾਮਲ ਨਹੀਂ ਹੁੰਦਾ" ਇਹ ਨਹੀਂ ਪਤਾ ਕਿ ਉਸਦਾ ਵਿਆਖਿਆ ਦਾ ਵਿਗਿਆਨਕ ਆਧਾਰ ਕੀ ਹੈ। ਉਹ ਕਹਿੰਦਾ ਹੈ ਕਿ "ਪੁਨਰ ਜਨਮ ਤਾਂ ਉਨ੍ਹਾਂ ਜੀਵਾਂ ਵਿਚ ਹੀ ਹੁੰਦਾ ਹੈ ਜਿਨ੍ਹਾਂ ਦਾ ਦਿਮਾਗ ਵੱਧ ਵਿਸਕਤ ਹੁੰਦਾ ਹੈ।"

ਸ਼ਾਇਦ ਇਹ ਵਿਅਕਤੀ ਇਹ ਨਹੀਂ ਜਾਣਦਾ ਕਿ ਸੀਲੈਂਟਰੇਟਾ ਨਾਂ ਦਾ ਇਕ ਅਜਿਹਾ ਜੀਵ ਹੁੰਦਾ ਹੈ, ਜਿਸ ਦੇ ਦਿਮਾਗੀ ਪ੍ਰਬੰਧ ਹੁੰਦਾ ਹੈ। ਇਸ ਨੂੰ ਬਹੁਤ ਸਾਰੇ ਟੁਕੜਿਆਂ ਵਿਚ ਕੱਟਿਆ ਜਾ ਸਕਦਾ ਹੈ। ਇਸ ਦਾ ਹਰ ਟੁਕੜਾ ਜਿਉਂਦਾ ਰਹਿੰਦਾ ਹੈ ਅਤੇ ਇਕ ਸੀਲੈਂਟਰੇਟਾ ਹੀ ਬਣ ਜਾਂਦਾ ਹੈ ਕਿ ਇਨ੍ਹਾਂ ਪੈਦਾ ਹੋਏ ਸੀਲੈਂਟਰੇਟਾ ਦੇ ਵਿਚ ਉਨ੍ਹਾਂ ਦੇ ਮਾਪਿਆਂ ਦਾ ਕੁਝ ਭਾਗ ਹੀ ਹੋਵੇਗਾ? ਜੇਕਰ ਮਨੁੱਖੀ ਅੰਡੇ ਨੂੰ ਚਾਰ ਭਾਗਾਂ ਵਿਚ ਵੰਡ ਦਿੱਤਾ ਜਾਵੇ, ਕੀ ਇਸ ਤਰ੍ਹਾਂ ਪੈਦਾ ਹੋਏ ਚਾਰ ਜੁੜਵੇਂ ਬੱਚਿਆਂ ਵਿਚ ਮਾਪਿਆਂ ਦਾ ਥੋੜ੍ਹਾ ਥੋੜ੍ਹਾ ਭਾਗ ਹੀ ਹੋਵੇਗੀ? ਕਿੰਨੀ ਗਲਤ ਗੱਲ ਹੈ।

ਮਿਸਟਰ ਲਿਆਨੇਜ ਨਾਂ ਦੇ ਇਕ ਵਿਅਕਤੀ ਨੇ ਪੁਨਰਜਨਮ ਨੂੰ ਬੱਚਿਆਂ ਵਿੱਚ ਅਨੋਖੇ ਅਤੇ ਲਿੰਗਕ ਅੰਤਰਾਂ ਰਾਹੀਂ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ।

ਲਿੰਗ ਅੰਤਰ ਦੀ ਵਿਆਖਿਆ, ਕਰਮ ਤੇ ਪੁਨਰਜਨਮ ਦੀ ਬਜਾਏ ਜੈਨੇਟਿਕਸ ਤੇ ਵਿਰਾਸਤ ਰਾਹੀਂ ਵਧੀਆ ਢੰਗ ਨਾਲ ਕੀਤੀ ਜਾ ਸਕਦੀ ਹੈ। ਆਦਮੀ ਚੋਣਵੀਂ ਨਸਲ-ਵਿਧੀ ਰਾਹੀਂ ਘਰੇਲੂ ਡੰਗਰਾਂ ਵਿਚ ਬਹੁਤ ਸਾਰੀਆਂ ਤਬਦੀਲੀਆਂ ਕਰਨ ਵਿਚ ਸਫਲ ਹੋਇਆ ਹੈ। ਇਹ ਸਾਰਾ ਕੁਝ ਜਣਨ-ਵਿੱਦਿਆ ਅਤੇ ਵਿਰਾਸਤ ਵਿਗਿਆਨ ਦੇ ਖੇਤਰ ਵਿਚ ਆਦਮੀ ਦੇ ਗਿਆਨ ਹੋਣ ਕਾਰਨ ਹੀ ਹੋਇਆ ਹੈ। ਪਸ਼ੂਆਂ ਵਿਚ ਇਹ ਤਬਦੀਲੀਆਂ ਦੇ ਗੁਣ ਜੀਨਜ਼ ਰਾਹੀਂ ਅਤੇ ਡੀ. ਐਨ. ਏ. ਦੇ ਅਣੂਆਂ ਰਾਹੀਂ ਹੁੰਦੇ ਹਨ ਨਾ ਕਿ ਕਰਮਾਂ ਰਾਹੀਂ।

ਉਹ ਸਮਾਂ ਦੂਰ ਨਹੀਂ ਜਦੋਂ ਮਨੁੱਖ ਜਣਨ ਵਿੱਦਿਆ ਦੇ ਆਪਣੇ ਗਿਆਨ ਨੂੰ ਆਪਣੀ ਹੀ ਨਸਲ ਸੁਧਾਰਨ ਲਈ ਵਰਤੇਗਾ। ਭਵਿੱਖ ਵਿਚ ਸਰਕਾਰਾਂ, ਜਣਨ ਵਿਚ ਦਿੱਤੀਆਂ ਆਜ਼ਾਦੀਆਂ ਤੇ ਪਾਬੰਦੀ ਲਾ ਸਕਦੀਆਂ ਹਨ। ਇਸ ਤੋਂ ਮੇਰਾ ਮਤਲਬ ਇਹ ਨਹੀਂ ਕਿ ਸਰੀਰਕ ਤੌਰ ਤੇ ਅਧੂਰੇ ਜਾਂ ਕਮਜ਼ੋਰ ਲੋਕਾਂ ਨੂੰ ਆਪਣੀ ਕਾਮ-ਵਾਸ਼ਨਾ ਦੀ ਤ੍ਰਿਪਤੀ ਤੋਂ ਰੋਕ ਦਿੱਤਾ ਜਾਵੇਗਾ ਬਲਕਿ ਸਰਕਾਰ ਅਜਿਹੇ ਕਦਮ ਪੁੱਟ ਸਕਦੀ ਹੈ ਕਿ ਇਸ ਕਿਸਮ ਦੇ ਲੋਕ ਸੰਤਾਨ ਪੈਦਾ ਨਾ ਕਰ ਸਕਣ।

ਮਨੁੱਖੀ ਜਣਨ ਕ੍ਰਿਆ ਸਭ ਤੋਂ ਵੱਧ ਜ਼ਰੂਰੀ ਕੌਮੀ ਅਦਾਰਾ ਬਣ ਸਕਦੀ ਹੈ ਪਰੰਤੂ ਇਸ ਨੂੰ ਯੋਗ ਅਗਵਾਈ ਤੇ ਕੰਟਰੋਲ ਦੀ ਸਭ ਤੋਂ ਵੱਧ ਲੋੜ ਹੈ। ਇਹ ਵੀ ਹੋ ਸਕਦਾ ਹੈ ਕਿ ਵਿਆਹੇ ਜੋੜਿਆਂ ਨੂੰ

'ਜਣਨ-ਕ੍ਰਿਆ-ਮੰਤਰਾਲੇ' ਤੋਂ ਬੱਚਾ ਪੈਦਾ ਕਰਨ ਲਈ ਲਾਇਸੰਸ ਲੈਣੇ ਪਿਆ ਕਰਨ।

ਖੂਨ ਦੇ ਬੈਂਕਾਂ ਦੀ ਤਰ੍ਹਾਂ ਵੀਰਜ-ਬੈਂਕ ਵੀ ਸਾਰੇ ਦੇਸ਼ ਵਿਚ ਖੋਲ੍ਹੇ ਜਾ ਸਕਦੇ ਹਨ ਤਾਂ ਜੋ ਚੰਗੇ ਗੁਣਾਂ ਵਾਲੇ ਮਰਦਾਂ ਅਤੇ ਔਰਤਾਂ ਦੇ ਵੀਰਜ਼ ਨੂੰ ਸੁਰੱਖਿਅਤ ਰੱਖਿਆ ਜਾ ਸਕੇ। ਇਸ ਤਰ੍ਹਾਂ ਜਦੋਂ ਆਦਮੀ ਆਪਣੇ ਬੱਚਿਆਂ ਦੀ ਨਸਲ ਨੂੰ ਸੁਧਾਰਨ ਲਈ ਚੋਣਵੀਂ ਨਸਲ ਵਿਧੀ ਦੀ ਵਰਤੋਂ ਕਰੇਗਾ ਤਾਂ ਹੁਣ ਨਾਲੋਂ ਵੀ ਵੱਧ ਅਨੋਖੇ ਅਤੇ ਚੰਗੇ ਬੱਚੇ ਪੈਦਾ ਹੋਣਗੇ। ਅੱਜ ਕੱਲ੍ਹ ਅਨੋਖੇ ਬੱਚੇ ਘੱਟ ਮੌਕਿਆਂ ਤੇ ਹੀ ਪੈਦਾ ਹੁੰਦੇ ਹਨ।

ਸ੍ਰੀ ਲੰਕਾਂ ਦੇ ਲੋਕਾਂ ਦੀ ਬਹੁਸੰਮਤੀ, ਪੁਨਰ ਜਨਮ ਵਿਚ ਵਿਸ਼ਵਾਸ਼ ਰੱਖਦੀ ਹੈ। ਕੀ ਸਾਡੀ ਸਰਕਾਰ ਇਹ ਸੋਚੇਗੀ ਅਤੇ ਖੇਤੀਬਾੜੀ ਤੇ ਪਸ਼ੂਆਂ ਸਬੰਧੀ ਖੋਜ ਦੇ ਮਹਿਕਮੇ ਨੂੰ ਇਹ ਹਦਾਇਤ ਕਰੇਗੀ ਕਿ ਮੌਜੂਦਾ ਨਸਲ ਸੁਧਾਰ ਦੇ ਢੰਗਾਂ ਦੀ ਬਜਾਏ ਉਹ ਪੌਦਿਆਂ ਅਤੇ ਪਸ਼ੂਆਂ ਵਿਚ ਪਿਛਲੇ ਕਰਮਾਂ ਅਨੁਸਾਰ ਉਨ੍ਹਾਂ ਦੀਆਂ ਨਸਲਾਂ ਦੀ ਚੋਣ ਕਰਨ।

ਇਹ ਕਹਿਣਾ ਕਿ ਬੱਚਿਆਂ ਵਿਚ ਪਿਛਲੇ ਜਨਮ ਦੀਆਂ ਯਾਦਾਂ ਹੁੰਦੀਆਂ ਹਨ, ਓਨਾ ਹੀ ਗਲਤ ਹੈ ਜਿੰਨਾ ਕਿ ਪੁਨਰ ਜਨਮ ਸਬੰਧੀ ਖੋਜ ਕਰਨ ਵਾਲੇ ਪ੍ਰੋਫੈਸਰ ਆਇਨ ਸਟੀਵਨਸਨ, ਪ੍ਰੋਫੈਸਰ ਐਚ.ਐਨ.ਬੈਨਰਜੀ ਅਤੇ ਗੁਨਾਰਤਨੇ ਦੇ ਵਿਚਾਰ ਕਿ ਪੁਨਰ ਜਨਮ ਵਿਚ ਚਿਹਰੇ ਦੇ ਨੈਣ-ਨਕਸ਼, ਰੰਗ, ਜ਼ਖਮਾਂ ਦੇ ਦਾਗ ਆਦਿ ਦੁਬਾਰਾ ਪੈਦਾ ਹੋ ਜਾਂਦੇ ਹਨ। ਜੇਕਰ ਇਹ ਸੱਚ ਹੈ ਤਾਂ ਅੱਖਾਂ ਦੇਣ ਵਾਲੀ ਸੁਸਾਇਟੀ ਲਈ ਤਾਂ ਇਹ ਬਹੁਤ ਘਾਤਕ ਸਿੱਧ ਹੋਵੇਗੀ। ਜਨਮ ਤੋਂ ਹੀ ਅੰਨ੍ਹੇ ਹੋਣ ਦਾ ਡਰ, ਲੋਕਾਂ ਨੂੰ ਅੱਖਾਂ ਦੇਣ ਤੋਂ ਰੋਕ ਦੇਵੇਗਾ।

ਜੇ ਇਹ ਦਾਅਵਾ ਸੱਚ ਹੋਇਆ ਕਿ ਹਿਸਾਬ ਦਾ ਗਿਆਨ ਪਿਛਲੇ ਜਨਮ ਵਿਚੋਂ ਹੀ ਪ੍ਰਾਪਤ ਹੁੰਦਾ ਹੈ, ਤਾਂ ਉਹ ਦਿਨ ਦੂਰ ਨਹੀਂ ਜਦੋਂ ਪਿਛਲੀ ਜੂਨ ਵਿਚ ਹਿਸਾਬ ਵਿਸ਼ੇ ਦਾ ਮਾਹਿਰ, ਭਾਵੇਂ ਅੱਜ ਦੀ ਜੂਨ ਵਿਚ ਉਹ ਗਧਾ ਹੀ ਕਿਉਂ ਨਾ ਹੋਵੇ ਲੰਕਾ ਵਿਸ਼-ਵਿਦਿਆਲੇ ਦੀ ਹਿਸਾਬ ਦੇ ਪ੍ਰੋਫੈਸਰ ਦੀ ਕੁਰਸੀ ਤੇ ਬਿਰਾਜਮਾਨ ਹੋ ਸਕਦਾ ਹੈ।

ਬੱਚਿਆਂ ਦੇ ਪਿਛਲੇ ਜਨਮ ਦੀਆਂ ਯਾਦਾਂ ਸਬੰਧੀ ਕਹਾਣੀਆਂ ਨੂੰ ਬਿਲਕੁਲ ਕਲਪਿਤ ਕਹਿ ਕੇ ਰੱਦ ਕਰਨਾ ਹੋਵੇਗਾ। ਜਿਹੜੇ ਲੋਕਾਂ ਨੇ ਵਿਗਿਆਨਕ ਢੰਗ ਨਾਲ ਇਨ੍ਹਾਂ ਗੱਲਾਂ ਦੀ ਪੜਤਾਲ ਕੀਤੀ ਹੈ, ਉਹ ਇਸ ਸਿੱਟੇ ਤੇ ਪੁੱਜੇ ਹਨ ਕਿ ਇਹ ਕਹਾਣੀਆਂ ਬਿਲਕੁਲ ਝੂਠੀਆਂ ਹੁੰਦੀਆਂ ਹਨ ਤੇ ਇਨ੍ਹਾਂ ਪਿੱਛੇ ਜ਼ਰੂਰ ਕੋਈ ਨਾ ਕੋਈ ਧੋਖਾ ਹੁੰਦਾ ਹੈ।

ਅਮਰੀਕਾ ਦੇ ਪ੍ਰਸਿੱਧ ਖੋਜੀ ਸਪਰੇਗ ਡੀ ਕੈਂਪ ਨੇ ਆਪਣੀ ਪੁਸਤਕ 'ਆਤਮਾਵਾਂ, ਸਿਤਾਰੇ ਤੇ ਜਾਦੂ-ਟੂਣੇ' ਵਿਚ ਬਰਾਈਡੇ, ਮਰਫੀ ਤੇ ਸਿਮੰਦਨੀ ਦੇ ਕੇਸਾਂ ਨੂੰ ਜਿਹੜੇ ਵਾਰ ਵਾਰ ਪੁਨਰਜਨਮ ਦੇ ਸਬੂਤ ਦੇ ਤੌਰ ਤੇ ਮੰਨੇ ਜਾਂਦੇ ਰਹੇ ਹਨ, ਧੋਖਾ ਸਿੱਧ ਕੀਤਾ ਹੈ।

ਮਿਸਟਰ ਲਿਆਨੇਜ, ਜਿਸ ਨੂੰ ਜੀਵ ਵਿਗਿਆਨ ਦਾ ਬਹੁਤ ਥੋੜ੍ਹਾ ਗਿਆਨ ਹੈ, ਇਹ ਵਿਚਾਰ ਰੱਖਦਾ ਹੈ ਕਿ ਪੁਨਰਜਨਮ ਲਈ ਪਹਿਲੀ ਸ਼ਰਤ, ਜਿਉਂਦਾ ਦਿਮਾਗ ਹੈ। ਇਕ ਬੈਕਟੀਰੀਆ ਵਿਚ, ਇਕ ਅੰਡੇ ਵਿਚ ਆਲੂ ਵਿਚ ਜਾਂ ਇਕ ਸੈੱਲ ਵਿਚ ਦਿਮਾਗ ਨੇ ਕੀ ਕਰਨਾ ਹੈ ?.......

ਪੁਨਰ ਜਨਮ ਦੇ ਇਹ ਅੰਧਵਿਸ਼ਵਾਸੀ ਇਹ ਦਲੀਲ ਦਿੰਦੇ ਹਨ ਕਿ ਮਰ ਰਹੇ ਆਦਮੀ ਦੇ ਵਿਚਾਰਾਂ ਦਾ ਅਗਲੀ ਜ਼ਿੰਦਗੀ ਨਾਲ ਸਬੰਧ ਹੁੰਦਾ ਹੈ। ਇਸ ਦਲੀਲ ਨੂੰ ਸਿੱਧ ਕਰਨ ਲਈ ਉਹ ਮਾਦੇ ਤੇ ਊਰਜਾ ਦੀ ਵਿਨਾਸ਼ਤਾ ਦੇ ਨਿਯਮ ਦੀ ਉਦਾਹਰਣ ਦਿੰਦੇ ਹਨ।

ਇਹ ਕਹਿਣਾ ਕਿ ਕਿਸੇ ਆਦਮੀ ਦੇ ਵਿਚਾਰ ਉਸਦੀ ਮੌਤ ਬਾਅਦ ਵੀ ਉਸਦੇ ਸਰੀਰ ਵਿਚ ਹੀ ਰਹਿੰਦੇ ਹਨ ਓਨਾ ਹੀ ਗਲਤ ਹੈ ਜਿੰਨਾਂ ਕਿ ਇਹ ਕਹਿਣਾ ਕਿ ਕਿਸੇ ਆਦਮੀ ਦੀ ਜਾਨ ਉਸਦੇ ਕੋਟ ਵਿਚ ਰਹਿੰਦੀ ਹੈ, ਜਿਹੜਾ ਉਸਨੇ ਮਰਨ ਤੋਂ ਪਹਿਲਾਂ ਪਾਇਆ ਹੁੰਦਾ ਹੈ ਜਾਂ ਇਹ ਕਹਿਣਾ ਕਿ ਇਕ ਚੂਚਾ ਖਾਣ ਪਿੱਛੋਂ ਖਾਣ ਵਾਲੇ ਦੇ ਪੇਟ ਵਿਚ ਜਿਉਂਦਾ ਰਹਿੰਦਾ ਹੈ।

ਜੇ ਆਤਮਾਵਾਂ, ਦਿਮਾਗ ਤੋਂ ਬਾਹਰ ਰਹਿ ਕੇ ਪੁਨਰ ਜਨਮ ਲੈ ਸਕਦੀਆਂ ਹਨ ਤਾਂ ਸਾਡੇ ਗ੍ਰਹਿ ਉਪਰਲੀ ਜ਼ਿੰਦਗੀ ਦੇ ਸ਼ੁਰੂ ਹੋਣ ਤੋਂ ਪਹਿਲਾਂ ਕਿੱਥੇ ਸਨ? ਕੀ ਕਦੀ ਵਿਚਾਰ, ਵਿਚਾਰਵਾਨ ਤੋਂ ਬਿਨਾਂ, ਯਾਦ-ਸ਼ਕਤੀ ਆਦਮੀ ਤੋਂ ਬਿਨਾਂ ਅਤੇ ਚੇਤਨਾ ਕਿਸੇ ਸੁਚੇਤ ਆਦਮੀ ਤੋਂ ਬਿਨਾਂ ਹੋ ਸਕਦੀ ਹੈ? ਜਿਵੇਂ ਅੱਗ ਬਾਲਣ ਤੋਂ ਬਿਨਾਂ ਨਹੀਂ ਹੋ ਸਕਦੀ, ਉਵੇਂ ਹੀ ਜ਼ਿੰਦਗੀ, ਦਿਮਾਗ ਸਰੀਰ ਅਤੇ ਨਾੜੀ-ਪ੍ਰਬੰਧ ਤੋਂ ਬਿਨਾਂ ਨਹੀਂ ਹੋ ਸਕਦੀ। ਮੌਤ, ਜ਼ਿੰਦਗੀ ਦਾ ਅੰਤ ਹੈ।

ਕਥਿਤ 'ਆਤਮਾ' ਜ਼ਿੰਦਗੀ ਅਤੇ ਦਿਮਾਗ ਦਾ ਮੇਲ ਹੈ, ਕਿਉਂਕਿ ਜ਼ਿੰਦਗੀ ਅਤੇ ਦਿਮਾਗ, ਸਰੀਰ ਤੋਂ ਬਿਨਾਂ ਨਹੀਂ ਰਹਿ ਸਕਦੇ। ਇਸ ਲਈ ਨਾ ਖਤਮ ਹੋਣ ਵਾਲੀ ਕਿਸੇ ਜ਼ਿੰਦਗੀ ਬਾਰੇ ਗੱਲ ਕਰਨਾ ਬਿਲਕੁਲ ਫਜ਼ੂਲ ਹੈ। ✪

## ਤਰਕਸ਼ੀਲ ਬੋਲੀਆਂ

✪ ਡੇਰਿਆਂ ਦੇ ਵਿੱਚ ਬਾਬੇ ਬੈਠੇ, ਜਾਂਦੇ ਰਗੜਾ ਲਾਈ।
ਦੇ ਕੇ ਇਹ ਉਪਦੇਸ਼ ਨਾਮ ਦਾ, ਨਾਵਾਂ ਜਾਣ ਕਮਾਈ।
ਖ਼ਬਰਦਾਰ ਰਹਿਣ ਜੀ, ਟੋਲੀ ਢੌਂਗੀਆਂ ਦੀ ਆਈ।

✪ ਅਫਸਰਸ਼ਾਹੀ ਅਤੇ ਸਿਆਸਤ, ਦੋ ਮਤਰੇਈਆਂ ਭੈਣਾਂ।
ਆਮ ਲੋਕਾਂ ਨੂੰ ਰਲਕੇ ਦੋਵੇਂ, ਖਾਈ ਜਾਂਦੀਆਂ ਡੈਣਾਂ।
ਬਾਬਾਵਾਦ ਭਰਾ ਇਨ੍ਹਾਂ ਦਾ, ਸੱਚ ਲੋਕਾਂ ਦਾ ਕਹਿਣਾ।
ਇਨ੍ਹਾਂ ਤਿੰਨਾਂ ਨੂੰ ਗਿੱਚੀਓਂ ਫੜਨਾ ਪੈਣਾ।

✪ ਚੇਲਾ ਬਣਕੇ ਬੈਠਾ ਚੋਬਰ, ਪਤਨੀ, ਮਾਤਾ ਸਦਵਾਵੇ।
ਲੁੱਟੀ ਮੁੰਨੀ ਜਾਣ ਲੋਕਾਂ ਨੂੰ ਫੋਕੇ ਦੇ ਡਰਾਵੇ।
ਲੋਕੀਂ ਤੀਲਾ ਤੀਲਾ ਹੋਏ, ਕੋਈ ਅਰਾਮ ਨਾ ਆਵੇ।
ਮਾਤਾ ਅੰਬ ਖਾਂਦੀ, ਖਲਕਤ ਖੋਖੇ ਖਾਵੇ।

ਅਮਰਜੀਤ ਆਸਾ ਬੁੱਟਰ



# ਸ਼ਹੀਦ ਭਗਤ ਸਿੰਘ-ਕੁਝ ਝਲਕਾਂ

ਬਲਬੀਰ ਸਿੰਘ ਪਰਵਾਨਾ

23 ਮਾਰਚ ਨੂੰ ਸਮਰਪਿਤ ਸਰਗਰਮੀਆਂ ਵਿੱਚ ਲੱਗੇ ਕਾਰਕੁੰਨਾ ਲਈ ਜ਼ਿੰਦਗੀ ਦੇ ਵੱਖ ਵੱਖ ਪਹਿਲੂਆਂ ਨਾਲ ਸਬੰਧਤ ਸ਼ਹੀਦ ਭਗਤ ਸਿੰਘ ਦੀ ਸਖਸ਼ੀਅਤ ਦੀਆਂ ਇਹ ਝਲਕਾਂ ਰਾਹ ਦਰਸਾਵਾ ਹੋਣਗੀਆਂ। ..ਅਦਾਰਾ

**ਜੀਵਨ ਦਾ ਉਦੇਸ਼:** ਜੀਵਨ ਦਾ ਉਦੇਸ਼ ਮਨ ਨੂੰ ਕਾਬੂ ਕਰਨਾ ਨਹੀਂ ਸਗੋਂ ਉਸਦਾ ਠੀਕ ਵਿਕਾਸ ਕਰਨਾ ਹੈ। ਮਰਨ ਤੋਂ ਬਾਅਦ ਮੁਕਤੀ ਪ੍ਰਾਪਤ ਕਰਨਾ ਨਹੀਂ ਸਗੋਂ ਇਸ ਸੰਸਾਰ ਵਿੱਚ ਹੀ ਉਸਦਾ ਸਭ ਤੋਂ ਵਧੀਆ ਇਸਤੇਮਾਲ ਕਰਨਾ ਹੈ। ਕੇਵਲ ਧਿਆਨ ਵਿੱਚ ਹੀ ਨਹੀਂ ਬਲਕਿ ਰੋਜ਼ਾਨਾ ਜੀਵਨ ਦੇ ਯਥਾਰਥ ਅਨੁਭਵ ਵਿੱਚ ਵੀ ਸੱਚ, ਚੰਗਿਆਈ ਅਤੇ ਸੁੰਦਰਤਾ ਨੂੰ ਪ੍ਰਤੱਖ ਕਰਨਾ ਹੈ। ਆਤਮਿਕ ਲੋਕਤੰਤਰ ਜਾਂ ਸਰਵ ਸਾਂਝਾ ਭਰੱਪਣ ਕੇਵਲ ਤਦ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜੇ ਸਮਾਜਿਕ, ਰਾਜਨੀਤਕ ਅਤੇ ਉਦਯੋਗਿਕ ਜੀਵਨ ਵਿੱਚ ਮੌਕਿਆਂ ਦੀ ਸਮਾਨਤਾ ਹੋਵੇ।

**ਅਜ਼ਾਦੀ ਦੇ ਸੰਕਲਪ ਬਾਰੇ:** ਸ਼ੁਰੂ ਸ਼ੁਰੂ ਵਿੱਚ ਭਗਤ ਸਿੰਘ ਦੀ ਅਜਾਦੀ ਬਾਰੇ ਸਮਝ ਸਪੱਸ਼ਟ ਨਹੀਂ ਸੀ। ਪਾਰਟੀ ਵੀ ਉਸ ਵੇਲੇ ਤੱਕ ਸਿਰਫ ਅੰਗਰੇਜ ਨੂੰ ਬਾਹਰ ਕੱਢਣ ਨੂੰ ਹੀ ਅਜਾਦੀ ਮੰਨਦੀ ਸੀ। ਪ੍ਰੰਤੂ ਸਮਾਜਵਾਦੀ ਸਾਹਿਤ ਦੇ ਅਧਿਐਨ ਨਾਲ ਅਜਾਦੀ ਪ੍ਰਤੀ ਉਸਦਾ ਅਤੇ ਉਸਦੇ ਸਾਥੀਆਂ ਦਾ ਸੰਕਲਪ ਸਾਫ ਹੋਇਆ। 1926 'ਚ ਨੌਜਵਾਨ ਭਾਰਤ ਸਭਾ ਦੀ ਕਾਇਮੀ ਇਸ ਇਨਕਲਾਬੀ ਜਦੋਜਹਿਦ ਨੂੰ ਚੰਦ ਕੁ ਸਿਰਲੱਥ ਇਨਕਲਾਬੀਆਂ ਵੱਲੋਂ ਕੀਤੇ ਜਾਂਦੇ ਹਥਿਆਰਬੰਦ ਐਕਸ਼ਨਾਂ ਦੀ ਬਜਾਏ ਇਨਕਲਾਬ ਦੀਆਂ ਮੁੱਖ ਚਾਲਕ ਸ਼ਕਤੀਆਂ ਮਜਦੂਰ, ਕਿਸਾਨ ਅਤੇ ਨੌਜਵਾਨ ਵਰਗ ਨੂੰ ਜਥੇਬੰਦ ਅਤੇ ਲਾਮਬੰਦ ਕਰਕੇ, ਉਹਨਾਂ ਨੂੰ ਇਸ ਸੰਗਰਾਮੀ ਜਦੋਜਹਿਦ 'ਚ ਸ਼ਾਮਲ ਕਰਨ ਦਾ ਨਿਸ਼ਾਨਾ ਮਿਥਿਆ। ਉਸਦਾ ਕਹਿਣਾ ਸੀ ਕਿ, "ਅੰਗਰੇਜੀ ਗੁਲਾਮੀ ਦੇ ਵਿਰੁੱਧ ਜਦੋਜਹਿਦ ਤਾਂ ਸਾਡੀ ਲੜਾਈ ਦਾ ਪਹਿਲਾ ਮੋਰਚਾ ਹੈ, ਆਖਰੀ ਲੜਾਈ ਤਾਂ ਸਾਨੂੰ ਮਨੁੱਖ ਹੱਥੋਂ ਮਨੁੱਖ ਦੀ ਹੋ ਰਹੀ ਲੁੱਟ ਖਸੁੱਟ ਖਿਲਾਫ ਹੀ ਕਰਨੀ ਪਵੇਗੀ। ਲੁੱਟ ਖਸੁੱਟ ਕਰਨ ਵਾਲੇ ਅੰਗਰੇਜ ਹੋਣ, ਭਾਰਤੀ ਹੋਣ ਜਾਂ ਦੋਵੇਂ ਰਲ ਮਿਲਕੇ, ਇੱਕ ਇਨਕਲਾਬੀ ਯੁੱਧ ਚੱਲ ਰਿਹਾ ਹੈ ਅਤੇ ਇਹ ਉਦੋਂ ਤੱਕ ਚਲਦਾ ਰਹੇਗਾ, ਜਦ ਤੱਕ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਸੁੱਟ ਖਤਮ ਨਹੀਂ ਹੋ ਜਾਂਦੀ।" ਭਗਤ ਸਿੰਘ ਉਸ ਵੇਲੇ ਪਾਰਟੀ 'ਚ ਦੋ ਨੰਬਰ ਦਾ ਆਗੂ ਸੀ ਅਤੇ ਹੌਲੀ ਹੌਲੀ ਵਿਚਾਰਧਾਰਕ ਪਰਪੱਕਤਾ ਦੇ ਅਮਲ ਦੌਰਾਨ ਪਾਰਟੀ ਦੀ ਵਾਂਗ ਡੋਰ ਉਸਨੂੰ ਸੰਭਾਲ ਦਿੱਤੀ ਗਈ ਤਾਂ ਭਗਤ ਸਿੰਘ ਨੇ ਇਸ ਜਿੰਮੇਦਾਰੀ ਨੂੰ ਬਹੁਤ ਸੰਜੀਦਗੀ ਨਾਲ ਨਿਭਾਇਆ।

**ਪਰਚਾਰਕ:** ਭਗਤ ਸਿੰਘ ਅੰਗਰੇਜੀ, ਪੰਜਾਬੀ, ਹਿੰਦੀ ਅਤੇ ਉਰਦੂ ਦਾ ਉਹ ਇਕੋ ਜਿਹਾ ਮਾਹਿਰ ਸੀ। ਉਹਨੀ ਦਿਨੀ ਕਾਮਰੇਡ ਸੋਹਣ ਸਿੰਘ ਜੋਸ਼ ਅੰਮ੍ਰਿਤਸਰੋਂ 'ਕਿਰਤੀ' ਨਾਂ ਦਾ ਗੁਰਮੁਖੀ ਅਤੇ ਉਰਦੂ ਵਿੱਚ ਮਾਸਿਕ ਪਰਚੇ ਕੱਢਦੇ ਸਨ। ਭਗਤ ਸਿੰਘ ਉਸ ਵਿੱਚ ਨਿਯਮ ਪੂਰਵਕ ਲਿਖਦਾ ਸੀ। 'ਕਿਰਤੀ' ਵਿੱਚ ਵੱਖ ਵੱਖ ਨਾਵਾਂ ਥੱਲੇ ਜੋ ਸ਼ਹੀਦਾਂ ਦੀਆਂ ਜੀਵਨੀਆਂ ਛਪਦੀਆਂ ਸਨ, ਉਹ ਉਸੇ ਦੀਆਂ ਹੀ ਲਿਖੀਆਂ ਹੁੰਦੀਆਂ ਸਨ। ਹਿੰਦੀ ਵਿੱਚ ਉਸਨੇ ਵਧੇਰੇ 'ਪ੍ਰਤਾਪ', 'ਪ੍ਰਭਾ' ਕਾਨ੍ਹਪੁਰੀ 'ਮਹਾਂਰਥੀ' ਦਿਲੀ ਅਤੇ 'ਚਾਂਦ' ਇਲਾਹਾਬਾਦ ਵਿੱਚ ਹੀ ਲਿਖਿਆ।

ਇੰਜ ਉਹ ਪ੍ਰਚਾਰ ਦੇ ਦੋ ਮੁੱਖ ਸਾਧਨਾ, ਬੋਲੀ ਅਤੇ ਕਲਮ ਦੋਹਾਂ ਦਾ ਹੀ ਮਾਹਿਰ ਸੀ। ਮੇਜ ਉੱਤੇ ਆਹਮੋ ਸਾਹਮਣੇ ਗੱਲਬਾਤ ਵਿੱਚ ਨਿਪੁੰਨ ਹੋਣ ਦੇ ਨਾਲ ਨਾਲ ਉਹ ਬਹੁਤ ਪ੍ਰਭਾਵਸ਼ਾਲੀ ਬੁਲਾਰਾ ਵੀ ਸੀ। ਨੌਜਵਾਨਾਂ ਅਤੇ ਵਿਦਿਆਰਥੀਆਂ ਵਿਚਕਾਰ ਉਸਦੇ ਜਾਦੂਈ ਲਾਲਟੈਨ ਵਾਲੇ ਭਾਸ਼ਨ, ਬਹੁਤ ਖਿੱਚ ਪਾਊ ਹੁੰਦੇ ਸਨ। ਬੰਬ ਕਾਂਡ ਪਿਛੋਂ ਸਰਕਾਰੀ ਕਚਹਿਰੀਆਂ ਨੂੰ ਪ੍ਰਚਾਰ ਦੇ ਸੰਦ ਵਜੋਂ ਵਰਤਣ ਦੀ ਖਾਤਰ ਹੀ ਭਗਤ ਸਿੰਘ ਦੀ ਡਿਊਟੀ ਬੰਬ ਸੁੱਟਣ ਦੀ ਲਗਾਈ ਗਈ ਸੀ।

**ਧਾਰਮਿਕ ਮਸਲੇ ਬਾਰੇ:** ਹਿੰਦੁਸਤਾਨ ਦੇ ਇਨਕਲਾਬੀ ਉਸ ਵੇਲੇ ਧਾਰਮਿਕ ਮਸਲਿਆਂ ਬਾਰੇ ਬਹੁਤੇ ਸਪਸ਼ਟ ਨਹੀਂ ਸਨ। ਅਸਪਸ਼ਟਤਾ ਤੋਂ ਵੀ ਅੱਗੇ ਜਾਕੇ ਉਸ ਵੇਲੇ ਇਨਕਲਾਬੀ ਧਰਮ ਨੂੰ ਮੰਨਣ ਵਾਲੇ ਅਤੇ ਨਾ ਮੰਨਣ ਵਾਲੇ ਦੋ ਧੜਿਆਂ ਵਿੱਚ ਵੰਡਿਆਂ ਹੋਇਆ ਸੀ। ਭਗਤ ਸਿੰਘ ਨੇ ਇਸ ਮਾਮਲੇ 'ਤੇ ਕਾਫੀ ਤਕੜੀ ਵਿਚਾਰਧਾਰਕ ਜਦੋਜਹਿਦ ਕੀਤੀ ਅਤੇ ਪਦਾਰਥਕ ਵਾਦੀ ਨਜ਼ਰੀਏ ਤੋਂ ਘੋਖ ਪੜਤਾਲ ਕਰਨ ਦੀ ਵਕਾਲਤ ਕੀਤੀ। ਉਸਨੇ ਆਪਣੇ ਵਿਚਾਰਾਂ ਦੀ ਪੇਸ਼ਕਾਰੀ ਕਰਦਿਆਂ ਕਿਹਾ ਕਿ, "ਮੇਰਾ ਇਹ ਵਿਚਾਰ ਨਹੀਂ ਕਿ ਰੱਬ ਦਾ ਸੰਪਕਲ, ਲੁੱਟ ਕਰਨ ਵਾਲਿਆਂ ਦੇ ਸ਼ੈਤਾਨੀ ਦਿਮਾਗਾਂ ਦੀ ਕਾਢ ਹੈ, ਤਾਂਕਿ ਉਹ ਗੱਦੀਆਂ ਕਾਇਮ ਰੱਖਣ ਲਈ ਲੋਕਾਂ ਨੂੰ ਗੁਲਾਮ ਬਣਾਕੇ ਰੱਖ ਸਕਣ। ਜਦ ਮਨੁੱਖ ਨੂੰ ਆਪਣੀਆਂ ਸੀਮਾਵਾਂ, ਕਮਜੋਰੀਆਂ ਅਤੇ ਕਮੀਆਂ ਦਾ ਅਹਿਸਾਸ ਹੋ ਗਿਆ ਤਾਂ ਉਸਨੇ ਰੱਬ ਦੀ ਕਾਲਪਨਿਕ ਹੋਂਦ ਬਣਾਈ, ਭਾਵੇਂ ਕਿ ਸਾਰੇ ਧਾਰਮਿਕ ਮੱਤ, ਸਿਧਾਂਤ ਅਤੇ ਅਜਿਹੀਆਂ ਹੋਰ ਕਈ ਸੰਸਥਾਵਾਂ ਆਖਰਕਾਰ ਜਾਬਰ, ਦਮਨਕਾਰੀ ਸੰਸਥਾਵਾਂ, ਵਿਅਕਤੀਆਂ ਅਤੇ ਜਮਾਤਾਂ ਦੀਆਂ ਹਦਾਇਤੀ ਹੋ ਨਿੱਬੜਦੀਆਂ ਹਨ।" ਇਸ ਤਰ੍ਹਾਂ ਨਾਲ ਉਹਨਾਂ ਨੇ ਧਰਮ ਵੱਲੋਂ ਨਿਭਾਏ

ਜਾ ਰਹੇ ਪਿਛਾਂਹ ਖਿੱਚੂ ਰੋਲ ਨੂੰ ਦੱਸਿਆ।

ਇਕ ਵਾਰ ਹਿੰਦੁਸਤਾਨੀ ਸਮਾਜਵਾਦੀ ਪ੍ਰਜਾਤੰਤਰ ਸੰਘ ਦੇ ਬਿਹਾਰ ਤੋਂ ਕੇਂਦਰੀ ਕਮੇਟੀ ਮੈਂਬਰ ਫਨੇਂਦਰ ਨਾਲ ਘੋਸ਼ ਨਾਲ ਸ਼ਿਵ ਵਰਮਾ ਦੀ ਅੰਮ੍ਰਿਤਸਰ ਵਿਖੇ ਰਹਾਇਸ਼ ਵਾਲੇ ਸਥਾਨ 'ਤੇ ਧਰਮ ਸਬੰਧੀ ਭਗਤ ਸਿੰਘ ਨਾਲ ਬਹਿਸ ਹੋ ਗਈ। ਉਸਨੇ ਧਰਮ ਦੇ ਫਲਸਫੇ 'ਤੇ ਲੰਮਾਂ ਚੌੜਾ ਭਾਸ਼ਨ ਦਿੰਦਿਆਂ ਕਿਹਾ ਕਿ ,"ਇਸ ਝੂਠੇ ਸੰਸਾਰ ਵਿੱਚ ਮਾਇਆ ਜਾਲ ਤੋਂ ਦੂਰ ਰਹਿਕੇ, ਸਾਡਾ ਕ੍ਰਾਂਤੀਕਾਰੀਆਂ ਦਾ ਕੰਮ, ਨਿਸ਼ਕਾਮ ਭਾਵ ਨਾਲ ਆਪਣੇ ਫਰਜ਼ ਨੂੰ ਪੂਰੇ ਕਰਦੇ ਰਹਿਣਾ ਹੈ। ਸਫਲਤਾ ਜਾਂ ਅਫਸਲਤਾ ਤਾਂ ਉਸ ਸਰਬ ਸ਼ਕਤੀਮਾਨ, ਪਰਮਪਿਤਾ ਦੇ ਹੱਥ ਹੈ। ਜੇ ਉਸਨੇ ਭਾਰਤ ਨੂੰ ਹੋਰ ਕੁਝ ਚਿਰ ਗੁਲਾਮ ਰੱਖਣਾ ਹੋਵੇ ਤਾਂ ਦੁਨੀਆਂ ਦੀ ਕੋਈ ਤਾਕਤ ਵੀ ਉਸਨੂੰ ਅਜ਼ਾਦ ਨਹੀਂ ਕਰਾ ਸਕਦੀ। ਸਭ ਕੁਝ ਉਸਦੀ ਮਰਜ਼ੀ ਦੇ ਨਾਲ ਹੀ ਹੁੰਦਾ ਹੈ।" "ਗੁਲਾਮ ਭਾਰਤੀਆਂ ਨੂੰ ਪ੍ਰਮਾਤਮਾਂ ਤੋਂ ਮੂੰਹ ਮੋੜਨ ਦੀ ਸਜਾ ਮਿਲੀ ਹੈ, ਜਿੰਨਾ ਚਿਰ ਉਹ ਧਰਮ ਦਾ ਪੱਲਾ ਨਹੀਂ ਫੜਦੇ ਅਤੇ ਜਿੰਨਾ ਜਿਰ ਰੱਬ ਉਨ੍ਹਾਂ ਨੂੰ ਪੁਰਾਣੇ ਗੁਨਾਹਾਂ ਦੀ ਮੁਆਫੀ ਨਹੀਂ ਦੇ ਦਿੰਦਾ ਸਭ ਇਸ ਤਰ੍ਹਾਂ ਹੀ ਚੱਲਦਾ ਰਹੇਗਾ।"

ਇਸ ਦੇ ਜਵਾਬ ਵਿੱਚ ਭਗਤ ਸਿੰਘ ਨੇ ਕਿਹਾ ਕਿ, "ਤੁਹਾਡਾ ਰਾਹ ਕਰਮਹੀਣਤਾ ਦਾ ਹੈ, ਸਭ ਕੁਝ ਪ੍ਰਮਾਤਮਾਂ 'ਤੇ ਛੱਡਕੇ ਆਪ ਚੁੱਪ ਚਾਪ ਹੱਥ 'ਤੇ ਹੱਥ ਰੱਖਕੇ ਬੈਠਣ ਦਾ ਰਾਹ ਹੈ, ਨਿਸ਼ਕਾਮ ਕਰਮ ਦੀ ਆੜ ਵਿੱਚ ਭਾਗਵਾਦ ਦੀ ਗੁੜ੍ਹਤੀ ਪਿਆਕੇ ਦੇਸ਼ ਦੀ ਜਵਾਨੀ ਨੂੰ ਸੁਆਉਣ ਦਾ ਰਾਹ ਹੈ। ਇਹ ਕਦੇ ਵੀ ਮੇਰਾ ਰਸਤਾ ਨਹੀਂ ਬਣ ਸਕਦਾ ਜੋ ਲੋਕ ਇਸ ਜੱਗ ਨੂੰ ਝੂਠ ਸਮਝਦੇ ਹਨ, ਇਸ ਦੇਸ਼ ਦੇ ਵਾਸੀਆਂ ਨੂੰ ਪਰਛਾਵਾਂ ਜਾ ਮਾਇਆ ਜਾਲ ਦੱਸਦੇ ਹਨ, ਉਹ ਕਦੇ ਵੀ ਦੁਨੀਆਂ ਦੀ ਭਲਾਈ ਜਾਂ ਇਸ ਦੇਸ਼ ਦੀ ਅਜਾਦੀ ਲਈ ਇਮਾਨਦਾਰੀ ਨਾਲ ਨਹੀਂ ਲੜ ਸਕਦੇ। ਜੋ ਝੂਠਾ ਹੈ, ਪਰਛਾਵਾਂ ਹੈ, ਉਸ ਵਾਸਤੇ ਜਦੋ ਜਹਿਦ ਕਾਹਦੀ ? ਇਹ ਠੀਕ ਹੈ ਕਿ ਥੋੜ੍ਹੇ ਜਿਹੇ ਆਦਮੀਆਂ ਨੇ ਆਪਣੇ ਸੁਆਰਥ ਵਾਸਤੇ ਇਸ ਦਨੀਆਂ ਨੂੰ ਨਰਕ ਬਣਾ ਦਿੱਤਾ ਹੈ। ਹੁਣ ਸਾਨੂੰ ਲੁਟੇਰਿਆਂ ਅਤੇ ਦੂਜਿਆਂ ਨੂੰ ਗੁਲਾਮ ਰੱਖਣ ਵਾਲਿਆਂ ਨੂੰ ਖਤਮ ਕਰਕੇ, ਇਸ ਪਵਿੱਤਰ ਧਰਤੀ 'ਤੇ ਫਿਰ ਸਵਰਗ ਸਥਾਪਤ ਕਰਨਾ ਪਵੇਗਾ।" ਵਰਨਣਯੋਗ ਹੈ ਕਿ ਪਿੱਛੋਂ ਇਹ ਫਨੀਦਾਰ ਨਾਲ ਘੋਸ਼ ਵਾਅਦੇ ਮੁਆਫ ਗਵਾਹ ਅਤੇ ਮੁਖਬਰ ਬਣ ਗਿਆ ਅਤੇ ਇਸਨੇ ਪਾਰਟੀ ਦਾ ਕਾਫੀ ਨੁਕਸਾਨ ਕਰਵਾਇਆ।

**ਇਨਕਲਾਬ ਦੇ ਸੁਆਲ ਬਾਰੇ:** ਉਹਨਾ ਨੇ ਇਸ ਬਾਰੇ ਸਾਰੇ ਭਰਮ ਭੁਲੇਖੇ ਦੂਰ ਕਰਦਿਆਂ ਕਿਹਾ ਕਿ, " ਇਨਕਲਾਬ ਕੋਈ ਮਾਯੂਸੀ 'ਚੋਂ ਪੈਦਾ ਹੋਇਆ ਫਲਸਫਾ ਨਹੀਂ ਅਤੇ ਨਾ ਹੀ ਸਿਰਲੱਥਾਂ ਦਾ ਕੋਈ ਸਿਧਾਂਤ ਹੈ। ਇਨਕਲਾਬ ਰੱਬ ਵਿਰੋਧੀ ਤਾਂ ਹੋ ਸਕਦਾ ਹੈ ਪ੍ਰੰਤੂ ਮਨੁੱਖ ਦੀ ਹੋਣੀ ਸੰਵਾਰਨ ਦਾ ਇਕੋ ਇੱਕ ਹਥਿਆਰ ਹੈ। ਇਹ ਨਵੇਂ ਤੇ ਪੁਰਾਣੇ, ਜੀਵਨ ਅਤੇ ਮੌਤ, ਰੌਸ਼ਨੀ ਅਤੇ ਹਨੇਰੇ ਦੀ ਅੰਦਰੂਨੀ ਟੱਕਰ ਦਾ ਪ੍ਰਗਟਾਵਾ ਹੈ। ਇਨਕਲਾਬ ਇੱਕ ਨਿਯਮ ਹੈ.... ਇਕ ਪਰਗਟਾਅ ਹੈ, ਇੱਕ ਉਦੇਸ਼ ਹੈ ਅਤੇ ਅੰਤਮ ਸੱਚ ਹੈ। ਉਹਨਾਂ ਹੋਰ ਲਿਖਿਆ ਹੈ ਕਿ, "ਇਨਸਾਨੀ ਉੱਨਤੀ ਦਾ ਲਾਜ਼ਮੀ ਇਹ ਅਸੂਲ ਹੈ ਕਿ, ਪੁਰਾਣੀ ਚੀਜ ਨਵੀਂ ਚੀਜ ਲਈ ਥਾਂ ਖਾਲੀ ਕਰਦੀ ਹੈ। ਭਾਵ ਨਵੀਂ ਨੇ ਪੁਰਾਣੀ ਥਾਂ ਲੈਣੀ ਹੈ ਪ੍ਰੰਤੂ ਇਹ ਜਦੋਜਹਿਦ ਤੋਂ ਬਿਨਾਂ ਸੰਭਵ ਨਹੀਂ ਹੈ।

**ਹਿੰਸਾ ਅਤੇ ਅਹਿੰਸਾ**

ਉਸ ਵੇਲੇ ਨੌਜਵਾਨਾ ਭਾਰਤ ਸਭਾ ਨੇ ਮਹਾਤਮਾਂ ਗਾਂਧੀ ਵੱਲੋਂ ਲਿਖੇ ਇੱਕ ਲੇਖ ਬਾਰੇ ਉਨ੍ਹਾਂ ਤੋਂ ਇੱਕ ਸਪੱਸ਼ਟ ਜੁਆਬ ਪੁੱਛਿਆ ਕਿ ਜੇਕਰ ਕਿਸੇ ਵੀ ਵੇਲੇ ਹਿੰਸਾ ਦੀ ਵਰਤੋ ਗਲਤ ਹੈ ਤਾਂ ਉਹ ਗੁਰੂ ਗੋਬਿੰਦ ਸਿੰਘ ਮਹਾਰਾਣਾ ਪ੍ਰਤਾਪ ਵਰਗਿਆਂ ਨੂੰ ਕਿਵੇ ਸਮਝਦੇ ਹਨ। ਗਾਂਧੀ ਦਾ ਜੁਆਬ ਸੀ ਕਿ ਜੇਕਰ ਉਹ ਉਨ੍ਹਾਂ ਦੇ ਸਮਕਾਲੀ ਹੁੰਦੇ ਤਾਂ ਉਹ ਉਨ੍ਹਾਂ ਨੂੰ ਲਾਜ਼ਮੀ ਹੀ ਭਟਕੇ ਹੋਏ ਦੇਸ਼ ਭਗਤ ਕਰਾਰ ਦਿੰਦੇ। ਇਸ 'ਤੇ ਟਿੱਪਣੀ ਕਰਦਿਆਂ ਭਗਤ ਸਿੰਘ ਨੇ ਲਿਖਿਆ, "ਹਿੰਸਾ ਤਾਂ ਉਸ ਜ਼ਬਰ ਦਾ ਨਾਮ ਹੈ ਜੋ ਅਨਿਆ ਲਈ ਵਰਤੋ ਵਿੱਚ ਆਉਂਦਾ ਹੈ, ਪ੍ਰੰਤੂ ਇਨਕਲਾਬੀਆਂ ਦਾ ਇਸ ਨਾਲ ਕੋਈ ਵਾਹ ਵਾਸਤਾ ਨਹੀਂ ਹੈ। ਇਨਕਲਾਬੀਆਂ ਦੇ ਕੁਝ ਹੱਕ ਹੁੰਦੇ ਹਨ, ਉਹ ਆਪਣੇ ਹੱਕਾਂ ਦੀ ਮੰਗ ਕਰਦੇ ਹਨ, ਦਲੀਲ ਦਿੰਦੇ ਹਨ ਅਤੇ ਆਪਣੀ ਪੂਰੀ ਜਮੀਰ ਦੀ ਸ਼ਕਤੀ ਨਾਲ ਉਸਨੂੰ ਹਾਸਲ ਕਰਨ ਦਾ ਯਤਨ ਕਰਦੇ ਹਨ। ਉਹ ਇਸ ਮਕਸਦ ਲਈ ਵੱਡੇ ਤੋਂ ਵੱਡੇ ਦੁੱਖ ਅਤੇ ਤਸੀਹੇ ਝੱਲਦੇ ਹਨ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਹਨ ਅਤੇ ਇਸ ਦੇ ਨਾਲ ਹੀ ਉਹ ਆਪਣੇ ਸਰੀਰਕ ਬਲ ਨੂੰ ਵਰਤਨਾ ਜੁਰਮ ਨਹੀਂ ਸਮਝਦੇ।

ਦਿੱਲੀ ਅਸੈਂਬਲੀ ਵਿੱਚ ਵੰਡੇ ਗਏ ਪਰਚੇ ਵਿੱਚ ਕਿਹਾ ਗਿਆ ਸੀ ਕਿ, "ਅਸੀਂ ਮਨੁੱਖੀ ਜੀਵਨ ਨੂੰ ਪਵਿੱਤਰ ਸਮਝਦੇ ਹਾਂ, ਅਸੀਂ ਅਜਿਹੇ ਖੁਸ਼ਹਾਲ ਭਵਿੱਖ ਵਿੱਚ ਵਿਸ਼ਵਾਸ਼ ਰੱਖਦੇ ਹਾਂ ਜਿਸ ਵਿੱਚ ਆਦਮੀ ਨੂੰ ਪੂਰਨ ਸ਼ਾਤੀ ਅਤੇ ਅਜ਼ਾਦੀ ਮਿਲ ਸਕੇ। ਅਸੀਂ ਇਨਸਾਨ ਦਾ ਖੂਨ ਵਹਾਉਂਣ ਦੀ ਆਪਣੀ ਮਜਬੂਰੀ ਉੱਤੇ ਦੁਖੀ ਹੁੰਦੇ ਹਾਂ, ਪਰ ਇਨਕਲਾਬ ਰਾਹੀਂ ਸਭ ਨੂੰ ਇਕੋ ਜਿਹੀ ਅਜ਼ਾਦੀ ਦੇਣ ਅਤੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਖਤਮ ਕਰਨ ਲਈ ਕੁਝ ਨਾ ਕੁਝ ਖੂਨ ਖਰਾਬਾ ਹੋਣਾ ਲਾਜ਼ਮੀ ਹੈ।"

**ਅਮਨ**

ਭਗਤ ਸਿੰਘ ਹੁਰਾਂ ਦਾ ਮੱਤ ਸੀ ਕਿ ਸੰਗੀਨਾਂ ਦੇ ਜ਼ੋਰ ਨਾਲ ਕਾਇਮ ਕੀਤਾ ਅਮਨ, ਅਮਨ ਨਹੀਂ ਅਖਵਾ ਸਕਦਾ। ਵੇਖਣ ਨੂੰ ਜਾਪਦਾ ਇਹ ਅਮਨ ਅਸਲ ਵਿੱਚ ਲੋਕਾਂ ਦੀ ਇੱਕ ਅਜਿਹੀ ਚੁੱਪ ਹੁੰਦੀ ਹੈ, ਜਿਸ ਹੇਠਾਂ ਹਿੰਸਾ ਦੀ ਜਵਾਲਾ ਉਬਲ ਰਹੀ ਹੁੰਦੀ ਹੈ। ✪



# ਦਿਮਾਗੀ ਗੁਲਾਮੀ

ਪੰਡਤ ਰਾਹੁਲ ਸੰਕਰਾਤਾਇਨ

**ਲੋਕ ਪੱਖੀ ਅਤੇ ਪਦਾਰਥਵਾਦੀ ਨਜ਼ਰੀਏ ਤੋਂ ਇਤਿਹਾਸ ਨੂੰ ਕਲਮਬੱਧ ਕਰਨ ਵਾਲਾ ਮਹਾਂ ਪੰਡਿਤ ਰਾਹੁਲ ਸੰਕਰਾਤਾਇਨ (1 ਅਪ੍ਰੈਲ 1893 ਤੋਂ 14 ਅਪ੍ਰੈਲ 1963) ਆਪਣੇ ਸਮੇਂ ਦਾ ਮਹਾਂ ਵਿਦਵਾਨ ਹੋਇਆ ਹੈ। ਸੈਂਕੜੇ ਪੁਸਤਕਾਂ ਲਿਖਣ ਵਾਲੇ ਇਹ ਲਿਖਤ, ਜਿਹੜੀ ਵੀਹਵੀਂ ਸਦੀ ਦੇ ਤੀਜੇ ਦਹਾਕੇ ਉਦੋਂ ਲਿਖੀ ਗਈ ਸੀ ਜਦੋਂ ਤਰਕਸ਼ੀਲ ਲਹਿਰ ਦਾ ਨਾਂ ਨਿਸ਼ਾਨ ਵੀ ਨਹੀਂ ਸੀ, ਜਿਹੜੀ ਅੱਜ ਵੀ ਸਾਰਥਿਕ ਹੈ। ਇਸ ਲਈ ਉਨ੍ਹਾਂ ਦੇ ਜਨਮ ਅਤੇ ਮੌਤ ਦੇ ਇਕੋ ਮਹੀਨੇ ਅਪ੍ਰੈਲ ਨੂੰ ਸਮਰਪਿਤ ਇਹ ਲਿਖਤ ਪਾਠਕਾਂ ਦੇ ਸਨਮੁਖ ਕਰ ਰਹੇ ਹਾਂ : ਅਦਾਰਾ**

ਜਿਸ ਜਾਤੀ ਦੀ ਸੱਭਿਅਤਾ ਜਿੰਨੀ ਪੁਰਾਣੀ ਹੁੰਦੀ ਹੈ, ਉਸਦੀ ਮਾਨਸਿਕ ਗੁਲਾਮੀ ਦੇ ਬੰਧਨ ਵੀ ਉਨੇ ਹੀ ਜ਼ਿਆਦਾ ਹੁੰਦੇ ਹਨ। ਭਾਰਤ ਦੀ ਸਭਿਅਤਾ ਪੁਰਾਣੀ ਹੈ, ਇਸ ਵਿਚ ਸ਼ੱਕ ਨਹੀਂ। ਇਸ ਲਈ ਇਸਦੇ ਅੱਗੇ ਵਧਣ ਦੇ ਰਸਤੇ ਵਿਚ ਰੁਕਾਵਟਾਂ ਵੀ ਜ਼ਿਆਦਾ ਹਨ। ਮਾਨਸਿਕ ਗੁਲਾਮੀ, ਤਰੱਕੀ ਵਿਚ ਸਭ ਤੋਂ ਵੱਡਾ ਰੋੜਾ ਹੁੰਦੀ ਹੈ।

ਸਾਡੇ ਦੁੱਖ, ਸਾਡੀਆਂ ਆਰਥਿਕ, ਸਮਾਜਿਕ,ਰਾਜਨੀਤਿਕ ਸਮੱਸਿਆਵਾਂ ਐਨੀਆਂ ਜ਼ਿਆਦਾ ਅਤੇ ਐਡੀਆਂ ਗੁੰਝਲਦਾਰ ਹਨ ਕਿ ਅਸੀਂ ਇਨ੍ਹਾਂ ਦਾ ਹੱਲ ਉਨਾਂ ਚਿਰ ਸੋਚ ਹੀ ਨਹੀਂ ਸਕਦੇ ਜਦੋਂ ਤੱਕ ਅਸੀਂ ਸਾਫ ਸਾਫ ਅਤੇ ਅਜ਼ਾਦ ਤੌਰ 'ਤੇ ਇਨ੍ਹਾਂ ਬਾਰੇ ਸੋਚਣ ਦਾ ਯਤਨ ਨਾ ਕਰੀਏ। ਵਰਤਮਾਨ ਸਦੀ ਦੇ ਆਰੰਭ ਵਿਚ ਭਾਰਤ ਵਿਚ ਕੌਮੀ ਭਾਵਨਾ ਦਾ ਹੜ੍ਹ ਜਿਹਾ ਆ ਗਿਆ ਸੀ- ਘੱਟ-ਘੱਟ ਨੌਜਵਾਨ ਪਾੜ੍ਹਿਆਂ ਵਿਚ। ਕੌਮੀ ਭਾਵਨਾ ਦੇ ਪ੍ਰਸੰਸਾਮਈ ਹੋਣ ਦੇ ਬਾਵਜੂਦ ਇਹ ਕਈ ਪਾਸਿਆਂ ਤੋਂ ਅੰਨ੍ਹਾ-ਰਾਸ਼ਟਰਵਾਦ ਵੀ ਸੀ।

ਝੂਠ-ਸੱਚ ਜਿਵੇਂ ਵੀ ਹੋਵੇ, ਸਾਡੇ ਦੇਸ਼ ਦੇ ਇਤਿਹਾਸ ਨੂੰ ਸਭ ਤੋਂ ਜ਼ਿਆਦਾ ਨਿਰਦੋਸ਼ ਅਤੇ ਗੌਰਵਸ਼ਾਲੀ ਸਿੱਧ ਕਰਨ ਅਰਥਾਤ ਆਪਣੇ ਰਿਸ਼ੀਆਂ-ਮੁਨੀਆਂ, ਲੇਖਕਾਂ ਅਤੇ ਵਿਚਾਰਵਾਨਾਂ, ਰਾਜਿਆਂ ਅਤੇ ਰਾਜ ਸੰਸਥਾਵਾਂ ਵਿਚ ਵੀਹਵੀਂ ਸਦੀ ਦੀ ਵੱਡੀ ਤੋਂ ਵੱਡੀ ਰਾਜਨੀਤਿਕ ਮਹੱਤਵ ਦੀ ਕਨਸੋਅ ਨੂੰ ਦੇਖਣਾ ਸਾਡੀ ਇਸ ਕੌਮੀ ਭਾਵਨਾ ਦਾ ਇਕ ਅੰਗ ਸੀ। ਆਪਣੇ ਭਾਰਤ ਦੀ ਪ੍ਰਾਚੀਨ ਭਾਰਤ ਅਤੇ ਇਸ ਦੇ ਨਿਵਾਸੀਆਂ ਨੂੰ ਮੁੱਢ ਤੋਂ ਦੁਨੀਆਂ ਦੇ ਸਾਰੇ ਦੇਸ਼ਾਂ ਤੋਂ ਉੱਪਰ ਸਾਬਿਤ ਕਰਨ ਦੀ ਮੰਦ-ਭਾਵਨਾ ਤੋਂ ਪ੍ਰੇਰਿਤ ਹੋਣ ਕਰਕੇ ਅਸੀਂ ਜੋ ਕੁਝ ਵੀ ਗਲਤ-ਮਲਤ ਇਤਿਹਾਸਕ ਖੋਜ ਦੇ ਨਾਂ ਤੇ ਲਿਖੀਏ ਅਤੇ ਉਸ ਨੂੰ ਬਾਅਦ ਵਾਲੇ ਵਿਦਵਾਨ ਨਾ ਮੰਨਣ ਤਾਂ ਝੱਟ ਦੇਣੇ ਵਤਵਾ ਦੇ ਦੇਈਏ ਕਿ ਸਾਰੇ ਪੱਛਮੀ ਇਤਿਹਾਸਕਾਰ-ਅੰਗਰੇਜ਼ੀ ਅਤੇ ਫਰਾਂਸੀ, ਜਰਮਨੀ ਅਤੇ ਇਤਾਲਵੀ, ਅਮਰੀਕਨ ਅਤੇ ਰੂਸੀ, ਡੱਚ ਅਤੇ ਚੈਕੋਸਲਾਵੀ- ਸਾਰੇ ਬੇਈਮਾਨ ਹਨ। ਸਾਰੇ ਸਾਜਿਸ਼ ਕਰਕੇ ਸਾਡੇ ਦੇਸ਼ ਦੇ ਇਤਿਹਾਸ ਬਾਰੇ ਝੂਠ-ਮੂਠ ਗੱਲਾਂ ਲਿਖਦੇ ਹਨ। ਅਖੇ ! ਇਹ ਸਾਡੇ ਸਨਮਾਨਯੋਗ ਵੇਦਾਂ ਨੂੰ ਸਾਢੇ ਤਿੰਨ ਜਾਂ ਚਾਰ ਹਜ਼ਾਰ ਸਾਲਾਂ ਤੋਂ ਪੁਰਾਣਾ ਨਹੀਂ ਹੋਣ ਦਿੰਦੇ (ਇਹ ਤਾਂ ਜੀ ਇਕ ਅਰਬ ਬੰਨਵੇਂ ਸਾਲ ਪਹਿਲਾਂ ਬਣੇ ਸਨ)। ਇਨ੍ਹਾਂ ਭਲੇਮਾਣਸਾਂ ਦਾ ਖਿਆਲ ਹੈ ਕਿ ਜੇ ਕਿਸੇ ਤਰ੍ਹਾਂ ਅਸੀਂ ਆਪਣੀ ਸਭਿਅਤਾ, ਆਪਣੇ ਗ੍ਰੰਥਾਂ ਅਤੇ ਆਪਣੇ ਰਿਸ਼ੀਆਂ-ਮੁਨੀਆਂ ਨੂੰ ਦੁਨੀਆਂ ਵਿਚ ਸਭ ਤੋਂ ਪੁਰਾਣਾ ਸਾਬਤ ਕਰ ਦੇਈਏ ਤਾਂ ਸਮਝੋ ਸਾਡਾ ਕੰਮ ਬਣ ਗਿਆ।

ਸ਼ਾਇਦ ਦੁਨੀਆਂ ਸਾਡੇ ਹੱਕਾਂ ਦੀ ਪ੍ਰਾਚੀਨਤਾ ਨੂੰ ਦੇਖਕੇ ਬਿਨਾ ਕਿਸੇ ਹੀਲ-ਹੁੱਜਤ ਦੇ ਸਾਨੂੰ ਅਜ਼ਾਦ ਕਰ ਦੇਵੇ। ਮਤਲਬ ਸਾਡੇ ਨੌਜਵਾਨ ਆਪਣੀਆਂ ਨਸਾਂ ਵਿਚ ਉਸ ਪੁਰਾਣੀ ਸਭਿਅਤਾ ਦੇ ਉਸਰੱਈਆਂ ਦਾ ਖੂਨ ਹੋਣ ਦੇ ਅਭਿਮਾਨ ਵਿਚ ਮਤਵਾਲੇ ਹੋ ਜਾਣ ਅਤੇ ਫਿਰ ਆਪਣੇ ਦੇਸ਼ ਦੀ ਉੱਨਤੀ ਵਾਸਤੇ ਵੱਡ਼ੀ ਤੋਂ ਵੱਡੀ ਕੁਰਬਾਨੀ ਵੀ ਉਨ੍ਹਾਂ ਦੇ ਖੱਬੇ ਹੱਥ ਦੀ ਖੇਡ ਬਣ ਜਾਏ, ਫਿਰ ਸਾਡੇ ਦੇਸ਼ ਨੂੰ ਅਜ਼ਾਦ ਹੋਣ ਵਿਚ ਭਲਾ ਕਿੰਨੇ ਦਿਨ ਲੱਗਣਗੇ? ਅੱਜ ਸਾਡੇ ਹੱਥ ਵੱਸ ਭਾਵੇਂ ਅਗਨੀ-ਸ਼ਸ਼ਤਰ ਨਾ ਹੋਵੇ, ਨਵੀਆਂ-ਨਿਵੇਕਲੀਆਂ ਤੋਪਾਂ ਅਤੇ ਮਸ਼ੀਨ ਗੰਨਾਂ ਨਾ ਹੋਣ, ਸਮੁੰਦਰ ਅਤੇ ਹਵਾ ਵਿਚ ਪਰਲੋ ਮਚਾਉਣ ਵਾਲੀਆਂ ਪਣਡੁੱਬੀਆਂ ਅਤੇ ਜਹਾਜ਼ ਨਾ ਹੋਣ ਲੇਕਿਨ ਜੇ ਅਸੀਂ ਰਾਜਾ ਭੋਜ ਦੇ ਉੱਡਣ ਵਾਲੇ ਕਾਠ ਦੇ ਘੋੜੇ ਅਤੇ ਸ਼ੁਕਰਨੀਤੀ ਵਿਚ ਬਾਰੂਦ ਸਾਬਤ ਕਰ ਦੇਈਏ ਤਾਂ ਸਮਝੋ ਸਾਡੀਆਂ ਪੰਜੇ ਉਂਗਲਾਂ ਘਿਓ ਵਿਚ ਹਨ। ਬੇਵਕੂਫੀ ਦਾ ਕੋਈ ਟਿਕਾਣਾ ਨਹੀਂ ਕਿ ਬਾਪ-ਦਾਦਿਆਂ ਦੇ ਝੂਠ-ਮੂਠ ਦੇ ਜਲੌਅ ਉਤੇ ਅਸੀਂ ਫੁੱਲੇ ਨਾ ਸਮਾਈਏ ਅਤੇ ਸਾਡਾ ਅੰਨਾ ਜੋਸ਼ਾ ਉਨ੍ਹਾਂ ਦੀ ਬੱਲੇ ਬੱਲੇ ਵਿਚ ਹੀ ਖਤਮ ਹੋ ਜਾਵੇ।

ਆਪਣੇ ਪ੍ਰਾਚੀਨ ਸਮੇਂ ਦੇ ਮਾਣ ਦੇ ਕਾਰਨ ਅਸੀਂ ਆਪਣੇ ਪਿਛੋਕੜ ਦੇ ਮੋਹ ਦੇ ਬੰਧਨ ਵਿਚ ਜਕੜ ਜਾਂਦੇ ਹਾਂ ਅਤੇ ਇਸ ਨਾਲ ਅਸੀਂ ਐਨੇ ਉਤੇਜਿਤ (ਸੰਮੋਹਿਤ) ਹੋ ਜਾਂਦੇ ਹਾਂ ਕਿ ਅਸੀਂ ਆਪਣੇ ਪੁਰਖਿਆਂ ਦੀਆਂ ਧਾਰਮਿਕ ਗੱਲਾਂ ਨੂੰ ਅੱਖਾਂ ਬੰਦ ਕਰਕੇ ਮੰਨਣ ਲਈ ਤਿਆਰ ਹੋ ਜਾਂਦੇ ਹਾਂ। ਬਾਰੂਦ ਅਤੇ ਉਡਣ ਖਟੋਲਾ ਦੇ ਮਾਮਲੇ ਵਿਚ ਤਾਂ ਝੂਠ-ਮੂਠ ਫੜਨ ਦੀ ਗੁੰਜਾਇਸ਼ ਹੈ ਪ੍ਰੰਤੂ ਧਾਰਮਿਕ ਖੇਤਰ ਵਿਚ ਤਾਂ ਅੰਧੇਰੇ ਵਿਚ ਹੀ ਕਾਲੀ ਬਿੱਲੀ ਦੇਖਣ ਵਾਂਗ ਹਰ ਆਦਮੀ ਅਜ਼ਾਦ ਹੈ ਜਿਵੇਂ 'ਸੋਲਾਂ ਆਨੇ ਬੱਤੀ ਰੱਤੀ' ਤੋਲਣ ਲਈ ਨਾ ਕੋਈ ਤਰਾਜ਼ੂ ਹੋਵੇ ਅਤੇ ਨਾ ਹੀ ਅਟਕਲ-ਪੱਚੂ (ਝੂਠ-ਮੂਠ) ਦੀ ਕੋਈ ਪੱਕੀ ਕਸੌਟੀ। ਜਿਵੇਂ ਇਕ ਚਾਲੂ ਕਿਸਮ ਦੇ ਬਦਮਾਸ਼ ਨੇ ਆਪਣੇ ਦਾਅਪੇਚ, ਧਨ, ਧੋਖਾ-ਧੜੀ ਅਤੇ ਤਰ੍ਹਾਂ ਤਰ੍ਹਾਂ ਦੇ ਸਬਜ਼ਬਾਗ ਨਾਲ ਕੁਝ ਸਾਥੀਆਂ ਜਾਂ ਅਕਲ ਦੇ ਅੰਨ੍ਹਿਆਂ ਨੂੰ ਨਾਲ ਮਿਲਾ ਕੇ ਪਹਿਲਾਂ ਇਕ ਛੋਟਾ ਜਿਹਾ ਪੰਥ ਕਾਇਮ ਕੀਤਾ, ਫਿਰ ਮਾਇਆ ਜਾਲ ਵਿਚ ਹਜ਼ਾਰਾਂ ਹੀ ਛੋਟੀਆਂ-ਵੱਡੀਆਂ, ਪੜ੍ਹੀਆਂ-ਲਿਖੀਆਂ ਅਤੇ ਮੂਰਖ, ਕਾਲੀਆਂ ਅਤੇ ਸਫੈਦ ਭੇਡਾਂ ਹੀ ਹੀ ਕਰਕੇ ਉੱਨ ਲਹਾਉਣ ਲਈ ਆਉਣ ਲੱਗ ਪਈਆਂ। ਜ਼ਿੰਦਗੀ ਭਰ ਉਹ ਬਦਮਾਸ਼ ਮੌਜਾਂ ਮਾਣਦਾ ਰਿਹਾ। ਉਸਦੇ ਮਰਨ ਉਪਰੰਤ ਉਸਦੇ ਪਿਛਲੱਗਾਂ ਨੇ ਉਸਦੀ 'ਸ਼ੋਹਰਤ ਦਾ ਗੁੱਡਾ' ਬੰਨਣਾ ਸ਼ੁਰੂ ਕਰ ਦਿੱਤਾ। ਹੁਣ ਜੇਕਰ ਇਸ ਗੁੱਡਾ-ਬੰਨੂ ਟੋਲੇ ਨੂੰ ਕੁੱਝ ਦਹਾਕਿਆਂ

ਵਿਚ ਵੀ ਆਪਣੇ ਇਸ ਕੂੜ-ਪ੍ਰਚਾਰ ਵਿਚ ਕਾਮਯਾਬੀ ਮਿਲ ਜਾਵੇ ਤਾਂ ਉਹ ਮਕਰਾ ਬੰਦਾ ਦੁਨੀਆਂ ਭਰ ਦਾ 'ਮਹਾਨ ਪੁਰਸ਼ ਅਤੇ ਪਵਿੱਤਰ ਆਤਮਾ' ਵਜੋਂ ਪ੍ਰਸਿੱਧ ਹੋ ਜਾਵੇਗਾ।

ਪੁਰਾਣੇ ਸਮਿਆਂ ਦੀਆਂ ਗੱਲਾਂ ਛੱਡੋ। ਮੈਂ ਆਪਣੀਆਂ ਅੱਖਾਂ ਨਾਲ ਅਜਿਹੇ ਕੁਝ ਆਦਮੀਆਂ ਨੂੰ ਵੇਖਿਆ ਹੈ ਜਿਨ੍ਹਾਂ ਵਿਚੋਂ ਕੁਝ ਮਰ-ਮੁੱਕ ਗਏ ਹਨ ਅਤੇ ਕੁਝ ਅਜੇ ਜ਼ਿੰਦਾ ਹਨ। ਉਨ੍ਹਾਂ ਦਾ ਅੰਦਰੂਨੀ ਜੀਵਨ ਬੜਾ ਘਿਣਾਉਣਾ, ਸਵਾਰਥੀ ਅਤੇ ਬੇ-ਤਰਤੀਬਾ ਸੀ ਪ੍ਰੰਤੂ ਬਾਹਰ ਭਗਤ ਲੋਕ ਉਨ੍ਹਾਂ ਦੇ ਦਰਸ਼ਨਾਂ ਅਤੇ ਬਚਨ-ਬਿਲਾਸ ਨਾਲ ਆਪਣੇ ਆਪ ਨੂੰ ਧੰਨ ਸਮਝਦੇ ਸਨ। ਨੇੜੇ ਤੋਂ ਦੇਖਣ ਨਾਲ ਪਤਾ ਲਗਦਾ ਹੈ ਕਿ ਇਨ੍ਹਾਂ 'ਮਹਾਤਮਾ' ਲੋਕਾਂ ਦੇ ਡੇਰੇ ਅਤੇ ਆਸ਼ਰਮ ਛਲਪ-ਕਪਟ ਦੇ ਪਲਰਨ ਲਈ ਖੁੱਲੇ ਸਕੂਲ ਹਨ ਜਿਹੜੇ ਧਰਮ-ਪ੍ਰਚਾਰ ਦੀ ਆੜ ਵਿਚ ਸੌ ਫੀਸਦੀ ਨਫਾ ਕਮਾਉਣ ਵਾਲੀਆਂ ਦੁਕਾਨਾਂ ਹਨ। ਅਜਿਹੇ ਬਹੁਤ ਸਾਰੇ ਲੋਕ ਸਿਰਫ ਆਪਣੀ ਸ਼ਾਹੀ ਰੋਜ਼ੀ ਰੋਟੀ ਲਈ ਅਜਿਹੇ ਜੁਗਾੜ ਫਿੱਟ ਕਰਦੇ ਹਨ। ਅਯੁੱਧਿਆ ਵਿਚ ਇਕ ਮਹਾਤਮਾ ਸਨ-"ਉਸ 'ਤੇ ਰਾਮ ਜੀ ਇੰਨੇ ਖੁਸ਼ ਹੋਏ ਕਿ ਉਨ੍ਹਾਂ ਖੁਦ ਸਵਰਗ ਧਾਮ ਤੋਂ ਆਕੇ ਉਸਦਾ ਪ੍ਰਸ਼ਾਦ ਛਕਿਆ। ਹਾਂ ਭਈ, ਜਲ ਪਾਨ ਵੀ ਕੀਤਾ। ਪਹਿਲਾਂ ਉਹ ਸਿਰਫ ਮਰਦ ਸਨ, ਮਗਰੋਂ ਭਗਵਾਨ ਦੀ ਕ੍ਰਿਪਾ ਨਾਲ ਉਸਦੀ ਅਰਧ-ਅੰਗਣੀ (ਪ੍ਰੇਮਿਕਾ) ਦੇ ਰੂਪ 'ਚ ਪ੍ਰਗਟ ਹੋ ਗਏ। ਭਲਾਂ 'ਰਾਮ' ਲਈ ਕੀ ਮੁਸ਼ਕਲ ਹੈ। ਜਦ ਇਕ ਪੱਥਰ ਮਨੁੱਖ ਦਾ ਰੂਪ ਵਟਾ ਸਕਦਾ ਹੈ ਤਾਂ ਮਰਦ ਨੂੰ ਇਸਤਰੀ ਵਿਚ ਬਦਲ ਦੇਣਾ 'ਭਗਵਾਨ ਲਈ ਕੀ ਔਖਾ?" ਅਕਸਰ ਅਜਿਹੇ ਢੌਂਗ-ਪਰਿਵਰਤਰਨ ਅੱਜ ਕੱਲ ਆਮ ਦੇਖਣ ਨੂੰ ਮਿਲ ਜਾਂਦੇ ਹਨ।

ਇਧਰ ਇਕ ਨਵਾਂ ਮੱਠ ਪਿਛਲੇ 50-60 ਸਾਲਾਂ ਤੋਂ ਚਲ ਰਿਹਾ ਹੈ ਜਿਹੜਾ ਕਿ ਦੁਨੀਆਂ ਭਰ ਦੀਆਂ ਸਾਰੀਆਂ ਬੇਵਕੂਫੀਆਂ, ਭੂਤ-ਪ੍ਰੇਤ, ਜਾਦੂ-ਮੰਤਰ ਸਭ ਨੂੰ ਵਿਗਿਆਨ ਸਿੱਧ ਕਰਨ ਲਈ ਤੁਲਿਆ ਹੋਇਆ ਹੈ। ਮੂਰਖ ਕਿਸਮ ਦੇ ਹਿੰਦੋਸਤਾਨੀ ਸਮਝਦੇ ਹਨ ਕਿ 'ਆਕਸਫੋਰਡ' ਅਤੇ 'ਕੈਮਬਰਿਜ' (ਸੰਸਾਰ ਪ੍ਰਸਿੱਧ ਵਿਸ਼ਵ ਵਿਦਿਆਲੇ) ਤੋਂ ਗਧੇ ਨਹੀਂ ਨਿਕਲਦੇ ਅਤੇ ਸਾਰੇ ਜੈਕ ਅਤੇ ਜਾਇਸਨ ਵਿਗਿਆਨ ਤੋਂ ਬਿਨਾਂ ਹੋਰ ਕੋਈ ਗੱਲ ਹੀ ਨਹੀਂ ਕਰਦੇ। ਇਨ੍ਹਾਂ ਕੱਚੇ-ਪਿੱਲੇ ਪੰਡਿਤਾਂ (ਵਿਦਵਾਨਾਂ) ਨੇ ਆਪਣੇ ਅਧੂਰੇ ਗਿਆਨ ਦੇ ਆਧਾਰ ਉੱਤੇ ਭੂਤ-ਪ੍ਰੇਤ, ਦੇਵੀ-ਦੇਵਤੇ, ਸਾਧੂ-ਪੂਜਾ ਗੱਲ ਕੀ ਸਾਰਿਆਂ ਨੂੰ ਹੀ ਕਿੰਨੇ ਹੀ ਸਾਲਾਂ ਪਹਿਲਾਂ ਨਿਕਲੇ ਵਿਗਿਆਨਕ 'ਸਿਧਾਂਤਾਂ' ਨਾਲ ਸਿੱਧ ਕਰਨਾ ਸ਼ੁਰੂ ਕਰ ਦਿੱਤਾ ਹੈ।

ਹਾਲਾਂ ਕਿ ਉਹ 'ਸਿਧਾਂਤ' ਹੁਣ 95 ਫੀਸਦੀ ਗਲਤ ਸਾਬਤ ਹੋ ਗਏ ਹਨ ਪ੍ਰੰਤੂ ਅਜੇ ਵੀ ਮੂੜ੍ਹ-ਭਗਤਾਂ ਲਈ ਉਸ ਪੁਰਾਣੇ 'ਵਿਗਿਆਨ' ਦੇ ਸਿਰ 'ਤੇ ਤਿਆਰ ਕੀਤੇ ਗਏ ਗਰੰਥ 'ਬ੍ਰਹਮ-ਵਾਕ' ਬਣ ਰਹੇ ਹਨ। ਸਮਾਂ ਅਤੇ ਮੁਲਕ ਦੋਹਾਂ ਦੀ ਤੁਲਨਾ ਵਿਚ ਹਿੰਦੋਸਤਾਨ ਦਾ ਇਤਿਹਾਸ ਬਹੁਤ ਲੰਬਾ ਚੌੜਾ ਹੈ ਇਵੇਂ ਹੀ ਸਾਡੀਆਂ ਮੂਰਖਤਾਈਆਂ ਦੀ ਲਿਸਟ ਵੀ ਬਹੁਤ ਡੂੰਘੀ ਹੈ। ਅੰਨ੍ਹੇ ਕੌਮਵਾਦ ਅਤੇ ਉਸਦੇ ਅਨੁਆਈਆਂ ਨੇ ਸਾਡੇ ਵਿਚ ਆਪਣੇ ਪਿਛੋਕੜ ਬਾਰੇ ਬੇਹੱਦ ਸ਼ਰਧਾ ਪੈਦਾ ਕਰ ਦਿੱਤੀ ਹੈ। ਇਹ ਸਾਡੀਆਂ ਉਨ੍ਹਾਂ ਸਾਰੀਆਂ ਬੇਵਕੂਫੀਆਂ ਦੇ ਪ੍ਰਫੁੱਲਤ ਹੋਣ ਲਈ ਵਿਗਿਆਨ ਦੀਆਂ ਸੜੀਆਂ-ਗਲੀਆਂ ਧਾਰਨਾਵਾਂ ਅਤੇ ਦਿਵਾਲੀਆ ਕਿਸਮ ਦੇ ਸਿਧਾਂਤ ਤਾਂ ਤਿਆਰ ਹੀ ਸਮਝੋ। ਫਿਰ ਅਸੀਂ ਆਪਣੀ ਅਕਲ ਨੂੰ ਵੇਚ-ਖਾਣ ਲਈ ਕਿਉਂ ਨਾ ਤਿਆਰ ਹੋਵਾਂਗੇ। ਜਿਨ੍ਹਾਂ ਦੇ ਜਿੱਥੇ ਹਵਾਈ-ਵਾਹਨ ਨਹੀਂ ਸਗੋਂ ਕਾਠ ਦੇ ਘੋੜੇ ਅਕਾਸ਼ ਵਿਚ ਉੱਡਦੇ ਹੋਣ, ਜਿੱਥੇ ਬਾਰੂਦ ਅਤੇ ਅਗਨੀ-ਸਸ਼ਤਰ ਨਹੀਂ ਬਲਕਿ ਮੂੰਹ ਤੋਂ ਨਿਕਲੀ ਹੋਈ ਜਵਾਲਾ (ਅੱਗ) ਨਾਲ ਕਰੋੜਾਂ ਦੁਸ਼ਮਣ ਇਕ ਪਲ ਵਿਚ ਭਸਮ ਹੋ ਜਾਂਦੇ ਹੋਣ, ਜਿਨ੍ਹਾਂ ਦੇ ਸੂਖਮ-ਦਾਰਸ਼ਨਿਕ ਵਿਖਿਆਨ ਅਤੇ ਦੀਰਘ-ਪ੍ਰਵਚਨ ਸੁਣ ਕੇ ਦੁਨੀਆਂ ਅੱਜ ਵੀ ਦੰਗ ਹੋ ਜਾਏ ਉਹ ਭਲਾ ਕਿਸੇ ਗੱਲ ਨੂੰ ਝੂਠਾ ਲਿਖ ਸਕਦਾ ਹੈ? ਬੈਠਕ-ਸਥਾਨ ਉੱਤੇ 'ਭੂਤ' ਬੁਲਾਉਣ ਦਾ ਢੌਂਗ ਰਚਕੇ, ਨੰਬਰਾਂ ਦੀ ਗਿਣਤੀ-ਮਿਣਤੀ (ਖੇਡ) ਅਤੇ ਸੰਮੋਹਿਤ ਕ੍ਰਿਆ (ਅਚੇਤ) ਆਦਿ ਨਾਲ ਪਹਿਲਾਂ ਤਾਂ ਲੁਕਵੇਂ ਅਤੇ ਵਿਗਿਆਨਕ ਜਿਹੇ ਢੰਗ ਨਾਲ ਸਾਨੂੰ ਆਪਣੀਆਂ ਲੰਬੀਆਂ ਹੁੰਦੀਆਂ ਜਾ ਰਹੀਆਂ ਨਾ-ਸਮਝੀਆਂ ਵੱਲ ਤੋਰਿਆ ਗਿਆ ਸੀ ਪਰ ਹੁਣ ਤਾਂ ਵਿਗਿਆਨ ਦੇ ਸਹਾਰੇ ਜਿੱਤ ਪ੍ਰਾਪਤ ਕਰਨ ਦੀ ਆੜ ਹੇਠ ਲੋਕ ਖੁੱਲ੍ਹੇ-ਆਮ ਹੀ ਪਰਸੂ ਰਾਮ ਅਤੇ ਹਰਿ ਰਾਮ ਬਰੱਮ੍ਹਾ ਦੀ ਵਿਭੂਤੀ ਵੰਡ ਰਹੇ ਹਨ। ਜੇ ਨੋਬਲ ਪੁਰਸਕਾਰ ਵਿਜੇਤਾ 'ਓਲੀਵਰ' ਅੱਜ ਭੂਤਾਂ-ਪ੍ਰੇਤਾਂ ਉੱਤੇ ਕਿਤਾਬਾਂ ਲਿਖ ਰਿਹਾ ਹੈ ਅਤੇ ਸਹੁੰ ਖਾ ਖਾ ਕੇ ਲੋਕਾਂ ਵਿਚ ਉਸਦਾ ਪ੍ਰਚਾਰ ਕਰ ਰਿਹਾ ਹੈ ਤਾਂ ਸਾਡੇ ਇਨ੍ਹਾਂ ਸਵਦੇਸ਼ੀ ਭਰਾਵਾਂ ਦਾ ਭਲਾ ਕੀ ਕਸੂਰ ?

ਹੁਣ ਤੱਕ ਪੜ੍ਹੇ-ਲਿਖੇ ਲੋਕ ਫਲਤ-ਜੋਤਿਸ਼ ਨੂੰ ਝੂਠਸਮਝਦੇ ਸਨ, ਲੇਕਿਨ ਹੁਣ ਉਸਦੇ ਵੀ ਕਈ ਹਮਾਇਤੀ ਉੱਗ ਆਏ ਹਨ। ਉਹ ਇਸਨੂੰ ਪੱਕਾ ਵਿਗਿਆਨ ਸਮਝਦੇ ਹਨ। ਜੋਤਸ਼ੀਆਂ ਦੀ ਭਵਿੱਖਬਾਣੀ ਛਾਪਣ ਲਈ ਸਾਡੇ ਅਖਬਾਰਾਂ 'ਚ ਹੋੜ ਲੱਗੀ ਹੋਈ ਹੈ। 29 ਅਗਸਤ (1930-31?) ਦੀ 'ਸਰਚ ਲਾਈਟ' ਇਕ ਜੋਤਸ਼ੀ ਮਹਾਰਾਜ ਦੀ ਮੌਸਮ ਸਬੰਧੀ ਭਵਿੱਖਬਾਣੀ ਨੂੰ ਮੁੱਖ ਪੰਨੇ ਉੱਤੇ ਥਾਂ ਦਿੰਦੀ ਹੈ। ਦੱਸੋ, ਫਿਰ ਪੂਨਾ (ਲਾਇਬਰੇਰੀ) ਵਿਚ ਲੱਖਾਂ ਰੁਪੈ ਖਰਚ ਕਰਕੇ ਇਸ ਲਈ ਵਿਗਿਆਨਕ ਯੰਤਰ ਅਤੇ ਮਾਹਿਰ ਰੱਖਣ ਦੀ ਕੀ ਜਰੂਰਤ ਹੈ? ਸਵਦੇਸ਼ੀ ਦਾ ਜ਼ਮਾਨਾ ਹੈ, ਕਾਂਗਰਸ ਦਾ ਮੰਤਰੀ-ਮੰਡਲ (1930) ਭੀ ਹੀ ਹੋ ਗਿਆ ਹੈ। ਜੋਤਸ਼ੀਆਂ ਨੂੰ ਚਾਹੀਦਾ ਹੈ ਕਿ ਉਹ ਇਕ ਵੱਡਾ ਜਿਹਾ ਪ੍ਰਤੀਨਿਧ ਮੰਡਲ ਲੈ ਕੇ ਮੁੱਖ ਮੰਤਰੀਆਂ ਨੂੰ ਮਿਲਣ। ਉਨ੍ਹਾਂ ਨੂੰ ਵਿਸ਼ਵਾਸ ਕਰਨਾ ਚਾਹੀਦਾ ਹੈ ਕਿ ਕਾਂਗਰਸ ਦੇ ਛੇ ਪ੍ਰਾਂਤਾਂ ਵਿਚ ਅਜਿਹੇ ਮੰਤਰੀ ਬਹੁਤ ਘੱਟ ਹੋਣਗੇ ਜਿਨ੍ਹਾਂ ਦਾ ਜੋਤਿਸ਼ ਵਿਚ ਵਿਸ਼ਵਾਸ ਨਾ ਹੋਵੇ। ਜੋਤਿਸ਼ੀ ਲੋਕ 'ਦੇਸ਼-ਸੇਵਾ' ਦੇ ਖਿਆਲ ਨਾਲ ਆਪਣੀ ਫੀਸ ਘੱਟ ਕਰਨ ਨੂੰ ਤਿਆਰ ਹੋਣਗੇ ਹੀ, ਫਿਰ ਕੀ ਜ਼ਰੂਰਤ ਹੈ ਕਿ ਅਜਿਹੇ ਸਵਦੇਸ਼ੀ ਸਾਧਨ ਦੇ ਹੁੰਦਿਆਂ ਮੌਸਮ ਸਬੰਧੀ ਭਵਿੱਖਬਾਣੀ ਦੇ ਯੰਤਰ, ਭੂਚਾਲ ਬਾਰੇ ਸਿਸਮੋਗ੍ਰਾਫ ਆਦਿ ਦਾ ਬਖੇੜਾ ਅਤੇ ਉਨ੍ਹਾਂ ਉੱਤੇ ਮਹਿੰਗੇ ਤਨਖਾਹਦਾਰ ਮਾਹਿਰ ਰੱਖੇ ਜਾਣ? ਜੋਤਿਸ਼ੀ ਲੋਕ ਆਪਣੇ ਕੰਮ ਨੂੰ ਬੜੀ ਸਫਲਤਾ ਨਾਲ ਕਰ ਸਕਦੇ ਹਨ। ਉਨ੍ਹਾਂ ਨੂੰ ਨਾ ਯੰਤਰ ਵਿਸ਼ੇਸ਼ ਦੀ ਜ਼ਰੂਰਤ ਹੈ ਅਤੇ ਨਾ ਬਾਹਰ ਤੋਂ ਸੂਚਨਾਵਾਂ ਮੰਗਵਾਉਣ (ਅਦਾਨ-ਪ੍ਰਦਾਨ) ਦੀ। ਇਕ ਥਾਂ ਉੱਤੇ ਬੈਠੇ-ਬੈਠੇ ਹੀ ਉਹ ਸਾਰੀਆਂ ਗੱਲਾਂ ਦੱਸ ਦਿਆ ਕਰਨਗੇ। ਉੱਤੋਂ ਸਿਫਤ ਇਹ ਕਿ ਇਕ ਹੀ ਆਦਮੀ



ਖੁਸ਼ਕੀ ਅਤੇ ਨਮੀ ਬਾਰੇ ਦੱਸ ਦੇਵੇਗਾ ਅਤੇ ਭੁਚਾਲ ਬਾਰੇ ਵੀ। ਅਜ਼ਾਦੀ ਆਉਣ ਵਿਚ ਕਿੰਨੀ ਕੁ ਦੇਰ ਹੋਵੇਗੀ ਉਹ ਭੇਤ ਵੀ ਆਗੂਆਂ ਦਾ ਟੇਵਾ ਦੇਖ ਕੇ ਖੋਲ੍ਹ ਦੇਵੇਗਾ। ਹੁਣੇ ਹੁਣੇ ਇਸੇ ਸਾਲ ਇਕ ਮਹਾਰਾਜ, ਬਾਦਸ਼ਾਹ ਦੀ ਗੱਦੀ ਦੇਖਣ ਲਈ ਵਿਲਾਇਤ ਜਾਣਾ ਚਾਹੁੰਦੇ ਸਨ। ਬੁਰੇ ਗ੍ਰਹਿਾਂ ਦੀ ਉਨ੍ਹਾਂ ਨੂੰ ਬੜੀ ਫਿਕਰ ਸੀ। ਉਸਤੋਂ ਜ਼ਿਆਦਾ ਫਿਕਰਮੰਦੀ ਉਸਦੀ ਮਾਂ ਨੂੰ ਸੀ। ਇਕ ਜੋਤਿਸ਼ੀ ਜੀ ਨੇ ਆਕੇ ਮੇਖ-ਮਿਥਨ ਗਿਣਕੇ ਮਹਾਰਾਜ ਨੂੰ ਸੰਤੁਸ਼ਟ ਕਰ ਦਿੱਤਾ ਕਿ ਕੋਈ ਵੀ ਗ੍ਰਹਿ ਉਨ੍ਹਾਂ ਦੇ ਵਿਰੁੱਧ ਨਹੀਂ ਹੈ ਅਤੇ ਉਸਦੀ ਮਾਂ ਨੂੰ ਵੀ ਛਾਤੀ ਠੋਕ ਕੇ ਕਹਿ ਦਿੱਤਾ ਕਿ ਮਹਾਰਾਜ ਨੂੰ ਕੋਈ ਖਤਰਾ ਨਹੀਂ ਹੈ, ਮੈਂ ਜ਼ਿੰਮੇਵਾਰੀ ਲੈਂਦਾ ਹਾਂ। ਸਾਰੇ ਲੋਕ ਖੁਸ਼ ਹੋ ਗਏ। ਜੋਤਿਸ਼ੀ ਜੀ ਨੂੰ ਹਜ਼ਾਰਾਂ ਰੁਪੈ ਮਿਲੇ। ਭਲਾਂ, ਜ਼ਿੰਦਗੀ ਦਾ ਇੰਨਾ ਸਸਤਾ ਬੀਮਾ ਕਿੱਥੇ ਹੋ ਸਕਦਾ ਹੈ? ਅਜਿਹਾ ਹੋਣ ਉੱਤੇ ਇਕ ਫਾਇਦਾ ਹੋਰ ਹੋਵੇਗਾ। ਹਰੇਕ ਰਾਜ ਸਰਕਾਰ ਵਿਚ ਇਕ ਸਰਕਾਰੀ ਜੋਤਿਸ਼ੀ ਅਤੇ ਪੰਜ-ਦਸ ਸਹਾਇਕ ਜੋਤਿਸ਼ੀ ਹੋਣ ਤਾਂ ਮੰਤਰੀਆਂ ਅਤੇ ਆਹਲਾ ਅਫਸਰਾਂ ਨੂੰ ਵੀ ਜੋਤਸ਼ੀਆਂ ਦੇ ਮਗਰ-ਮਗਰ ਗਲੀ-ਗਲੀ ਦੀ ਖਾਕ ਨਹੀਂ ਫੱਕਣੀ ਪਵੇਗੀ। ਆਪਣੀ ਪਤਨੀ ਸਮੇਤ ਛੋਟੇ-ਮੋਟੇ ਬਾਬੂ-ਬਾਬੂਆਣੀਆਂ ਸਾਰਿਆਂ ਦਾ ਸਾਲਾਨਾ ਭਵਿੱਖ ਹਰ ਸਾਲ ਪਹੁੰਚਦਾ ਰਹੇਗਾ। ਤੁਹਾਨੂੰ ਸਵਦੇਸ਼ੀ ਕਾਰੋਬਾਰ ਨੂੰ ਤਾਂ ਜ਼ਰੂਰ ਹੱਲਾ-ਸ਼ੇਰੀ ਦੇਣੀ ਚਾਹੀਦੀ ਹੈ। ਫਿਰ ਇਸ ਤੋਂ(ਜੋਤਿਸ਼, ਅਧਿਆਤਮਵਾਦ) ਵਧ ਕੇ ਖਰਾ ਸਵਦੇਸ਼ੀ ਕਾਰੋਬਾਰ ਹੋਰ ਕੀ ਹੋ ਸਕਦਾ ਹੈ? ਜਿਸ ਦੇ ਦਿਲ, ਦਿਮਾਗ, ਸਰੀਰ ਅਤੇ ਮਿਹਨਤ ਸਾਰੇ ਸਤ-ਪ੍ਰਤੀਸ਼ਤ ਸਵਦੇਸ਼ੀ ਹਨ।

ਸਾਡੇ ਲੋਕਾਂ ਦੇ ਮਿਥ-ਵਿਸ਼ਵਾਸ ਕੀ ਇਕ ਦੋ ਹੀ ਹਨ ਜਿਹਨਾਂ ਨੂੰ ਇਕ ਛੋਟੇ ਜਿਹੇ ਲੇਖ ਵਿਚ ਸਮੇਟਿਆ ਜਾ ਸਕੇ? ਸਾਡੇ ਕੋਲ ਇਨ੍ਹਾਂ ਬਾਰੇ ਤਾਂ ਢੇਰ ਸਾਰੀਆਂ ਫਾਈਲਾਂ ਤਿਆਰ ਹਨ। ਗਨੀਮਤ ਇਹ ਕਿ ਇਨ੍ਹਾਂ ਬੇਵਕੂਫੀਆਂ ਦੇ ਭਾਰੀ-ਭਰਕਮ ਬੋਝ ਨੂੰ ਸਿਰ ਉੱਤੇ ਲੱਦ ਕੇ ਸਾਡੇ ਨੇਤਾ ਲੋਕ ਸਮੁੰਦਰ ਪਾਰ ਜਾਣਾ ਚਾਹੁੰਦੇ ਹਨ। ਉਨ੍ਹਾਂ ਨੂੰ ਪੂਰਾ ਯਕੀਨ ਹੈ ਕਿ ਬੈਕੁੰਠ ਦੇ ਭਗਵਾਨ, ਅਕਾਸ਼ ਦੇ ਨਵ-ਗ੍ਰਹਿ ਅਤੇ ਧਰਤੀ ਦੇ ਜੋਤਿਸ਼ੀ ਅਤੇ ਚੇਲੇ-ਚਪਟੇ ਉਨ੍ਹਾਂ ਦੀ ਯਾਤਰਾ ਵਿਚ ਜ਼ਰੂਰ ਕੁਝ ਹੱਥ ਵਟਾਉਣਗੇ।

ਸਾਡੀ ਜਾਤ-ਪਾਤ ਪ੍ਰਣਾਲੀ ਨੂੰ ਹੀ ਲੈ ਲਵੋ। ਉਹ ਸਾਡੇ ਰਿਸ਼ੀਆਂ-ਮੁਨੀਆਂ ਦੀਆਂ ਵੱਡੀਆਂ 'ਬੌਧਿਕ ਖੋਜਾਂ/ਦੇਣਾਂ' ਵਿਚੋਂ ਹੈ ਜਿਸ ਉੱਤੇ ਸਾਨੂੰ ਬੜਾ ਫਖਰ ਹੈ। ਕੌਮੀ ਭਾਵਨਾਵਾਂ ਦੀ ਜਾਗ੍ਰਿਤੀ ਦੇ ਨਾਲ ਨਾਲ ਬੇਸ਼ੱਕ ਕੁਝ ਗਿਣੇ-ਚੁਣੇ ਲੋਕ ਜਾਤ-ਪਾਤ ਦੇ ਵਿਰੁਧ ਬੋਲਣ ਲੱਗੇ ਹਨ ਪ੍ਰੰਤੂ ਅਜੇ ਵੀ ਸਾਡੇ ਉੱਚ-ਕੋਟੀ ਦੇ ਆਗੂਆਂ ਦਾ ਵੱਡਾ ਹਿੱਸਾ ਆਪਣੇ ਰਿਸ਼ੀਆਂ ਦੀ ਇਸ 'ਵਿਲੱਖਣ ਦੇਣ' ਦੀ ਕਦਰ ਕਰਨ ਨੂੰ ਤਿਆਰ ਹੈ। ਨੇਤਾਵਾਂ ਨੇ ਦੇਖ ਲਿਆ ਹੈ ਕਿ ਇਹ ਜਾਤ-ਪਾਤ ਆਪੋ ਵਿਚ ਫੁੱਟ, ਭੇਦ-ਭਾਵ ਨੂੰ ਉਭਾਰਨ-ਪਸਾਰਨ ਦਾ ਵੱਡਾ ਹਥਿਆਰ ਹੈ। ਕੁਝ ਸਾਲ ਪਹਿਲਾਂ ਤਾਂ ਬਹੁਤ ਸਾਰੇ ਜਾਤੀ ਸੰਗਠਨ ਵੀ ਅੰਦਰੋਂ-ਅੰਦਰੀ ਹੀ ਉਨ੍ਹਾਂ ਤਿਆਰ ਕਰ ਰੱਖੇ ਸਨ ਅਤੇ ਬਹੁਤਿਆਂ ਨੂੰ ਇਨ੍ਹਾਂ ਨੂੰ ਛੱਡਣ ਦਾ ਹੁਣ ਵੀ ਵਿਗੋਚਾ ਹੈ। ਮੈਂ ਹੋਰ ਨੇਤਾਵਾਂ ਦੀ ਗੱਲ ਨਹੀਂ ਕਹਿੰਦਾ, ਮੈਂ ਖਾਸ ਕਾਂਗਰਸ ਦੇ ਨੇਤਾਵਾਂ ਦੀ ਗੱਲ ਕਰਦਾ ਹਾਂ। ਉਨ੍ਹਾਂ ਵਿਚਾਰਿਆਂ ਨੂੰ ਰਾਸ਼ਟਰਵਾਦ ਅਤੇ ਜਾਤ-ਪਾਤ ਦੋਵਾਂ ਨੂੰ, ਨਾਲ ਨਾਲ ਸੱਜੇ-ਖੱਬੇ ਮੋਢਿਆਂ ਉੱਤੇ, ਢੋਣ ਦਾ ਸੰਤਾਪ ਹੰਢਾਉਣਾ ਪੈ ਰਿਹਾ ਹੈ। ਉਨ੍ਹਾਂ ਵਿਚੋਂ ਕੁਝ ਨੇ ਤਾਂ ਇਹ ਜ਼ਰੂਰ ਸਮਝਿਆ ਹੋਵੇਗਾ ਕਿ ਇਹ ਨਾ-ਮੁਮਕਿਨ ਹੈ। ਸ਼ੁੱਧ ਕੌਮੀ ਭਾਵਨਾ ਉਦੋਂ ਤੱਕ ਪ੍ਰਫੁੱਲਤ ਨਹੀਂ ਹੋ ਸਕਦੀ ਜਦ ਤਕ ਤੁਸੀਂ ਭਾਈਚਾਰਕ ਸਾਂਝ ਲਈ ਤਿਆਰ ਨਾ ਹੋਵੋ। ਜੇਕਰ ਤੁਸੀਂ ਜਾਤ-ਪਾਤ ਤੋਂ ਬੇਕਿਰਕ ਖਹਿੜਾ ਨਹੀਂ ਛੁਡਾਉਂਦੇ ਤਾਂ ਸਮਝੋ ਤੁਹਾਡਾ ਅਸਲ ਸੰਸਾਰ (ਕਰਮ) ਤੁਹਾਡੀ ਜਾਤ ਦੇ ਅੰਦਰ ਹੀ ਹੈ, ਬਾਹਰ ਵਾਲਿਆਂ ਨਾਲ ਤਾਂ ਸਿਰਫ ਕੰਮ ਚਲਾਊ ਸਮਝੌਤਾ ਹੀ ਹੈ। ਕੌੜਾ ਸੱਚ ਇਹ ਹੈ ਕਿ ਜਦ ਤੁਸੀਂ ਕਿਸੇ ਮੁਕਾਮ ਉਤੇ ਪਹੁੰਚੋਗੇ ਤਾਂ ਤੁਹਾਡੀ ਰਾਇ ਨੂੰ ਪ੍ਰਭਾਵਿਤ ਕਰਨ ਵਿਚ ਸਭ ਤੋਂ ਵੱਧ ਸਫਲਤਾ ਤੁਹਾਡੇ ਜਾਤ-ਭਰਾਵਾਂ ਦੀ ਹੋਵੇਗੀ। ਨੌਕਰੀ-ਚਾਕਰੀ ਦਿਵਾਉਣ, ਕਮੇਟੀ, ਸਬ-ਕਮੇਟੀ ਵਿਚ ਭੇਜਣ ਅਤੇ ਸਿਫਾਰਸ਼ੀ ਚਿੱਠੀ ਲਿਖਣ ਵਿੱਚ ਮਜਬੂਰੀ-ਵੱਸ ਆਪਣੀ ਹੀ ਜਾਤ ਦਾ ਖਿਆਲ ਕਰਨਾ ਪਵੇਗਾ। ਆਦਮੀ ਦੇ ਦਿਲ ਵਿਚ ਹਜ਼ਾਰ ਹੀ ਤੈਹਾਂ ਹਨ ਪ੍ਰੰਤੂ ਉੱਥੇ ਅਜਿਹੇ ਅੱਡ ਅੱਡ ਖਾਨੇ ਨਹੀਂ ਹਨ ਜਿਨ੍ਹਾਂ 'ਚ ਇਕ ਵਿੱਚ ਤਾਂ ਜਾਤਪਾਤ ਦੀ ਪੁੱਠ ਬਣੀ ਰਹੇ ਅਤੇ ਦੂਸਰਿਆਂ ਵਿਚ ਅਣਛੋਹੀ ਕੌਮੀ ਵਿਰਾਸਤ। ਜਿਵੇਂ ਕਿਸਾਨਾਂ ਦੇ ਅੰਦੋਲਨ ਵਿਚ ਆਉਣ ਵਾਲੇ ਸਮਝਦਾਰ ਮਨੁੱਖਾਂ ਨੂੰ ਪਹਿਲਾਂ ਹੀ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਅਖੀਰ ਸਮਾਜਵਾਦ ਵਿਚ ਹੀ ਪੈਰ ਰੱਖਣਾ ਹੈ, ਉਸੇ ਤਰ੍ਹਾਂ ਕੌਮੀ-ਭਾਵਨਾ ਦੇ ਮਾਰਗ ਉੱਤੇ ਪੈਰ ਰੱਖਣ ਵਾਲਿਆਂ ਨੂੰ ਵੀ ਸਮਝਣਾ ਚਾਹੀਦਾ ਹੈ ਕਿ ਜਾਤ ਪਾਤ ਦੀਆਂ ਕੰਧਾਂ ਨੂੰ ਤਹਿਸ-ਨਹਿਸ ਕਰਨਾ ਵੀ ਜ਼ਰੂਰੀ ਹੈ। ਜੇਕਰ ਕੋਈ ਵਿਅਕਤੀ ਕੌਮੀ ਨੇਤਾ ਵੀ ਬਣਿਆ ਰਹਿਣਾ ਚਾਹੁੰਦਾ ਹੈ ਪਰ ਨਾਲ ਹੀ ਆਪਣੀ ਜਾਤ-ਬਰਾਦਰੀ ਦੀ ਅਖੌਤੀ ਮਾਣ-ਮਰਿਆਦਾ ਵੀ ਕਾਇਮ ਰੱਖਣਾ ਚਾਹੁੰਦਾ ਹੈ ਫਿਰ ਜਾਂ ਤਾਂ ਉਹ ਈਮਾਨਦਾਰ ਨਹੀਂ ਰਹੇਗਾ ਜਾਂ ਉਹ ਅਸਫਲ ਹੋਵੇਗਾ। ਆਪਦੀ ਜਾਤ ਵੱਲ ਉਲਾਰ ਬਿਰਤੀ ਰੱਖਣ ਵਾਲਾ ਕੀ ਦੂਸਰੀ ਜਾਤ ਦਾ ਵਿਸ਼ਵਾਸਪਾਤਰ ਹੋ ਸਕਦਾ ਹੈ? ਮੰਤਰੀਆਂ ਨੂੰ ਤਾਂ ਖਾਸ ਤੌਰ 'ਤੇ ਸਾਵਧਾਨ ਰਹਿਣਾ ਪਵੇਗਾ ਕਿਉਂਕਿ ਜਾਤ-ਭਾਈਆਂ ਦੀ ਨੇੜਤਾ ਉਨ੍ਹਾਂ ਨੂੰ ਅਸਾਨੀ ਨਾਲ ਬਦਨਾਮ ਕਰ ਸਕਦੀ ਹੈ। ਮੇਰੀ ਸਮਝ ਵਿਚ ਰਾਜ ਲਈ, ਰਾਸ਼ਟਰ ਲਈ, ਕਾਂਗਰਸ ਲਈ ਅਤੇ ਨਿੱਜੀ ਤੌਰ 'ਤੇ ਨੇਤਾਵਾਂ ਲਈ ਇਹੀ ਠੀਕ ਹੈ ਕਿ ਹਰੇਕ ਮੁੱਖ ਨੇਤਾ ਜਲਦੀ ਤੋਂ ਜਲਦੀ ਆਪਣੇ ਧੀਆਂ-ਪੁੱਤਰਾਂ, ਭਤੀਜੇ-ਭਤੀਜੀਆਂ ਅਤੇ ਭਾਣਜੇ-ਭਾਣਜੀਆਂ ਜਾਂ ਦੋਹਤੇ-ਦੋਹਤਰੀਆਂ ਵਿਚੋਂ ਘੱਟ ਤੋਂ ਘੱਟ ਇਕ ਦੀ ਸ਼ਾਦੀ ਵਿਚ ਤਾਂ ਜਾਤ ਪਾਤ ਤੋੜ ਕੇ ਦਿਖਾਵੇ...।

ਭਲੇ ਸਮੇਂ ਦੀ ਇੰਤਜ਼ਾਰ ਸਾਨੂੰ ਅੱਖਾਂ ਬੰਦ ਕਰਕੇ ਨਹੀਂ ਕਰਨੀ ਚਾਹੀਦੀ। ਸਾਨੂੰ ਆਪਣੀ ਮਾਨਸਿਕ ਗੁਲਾਮੀ ਦੀ ਬੇੜੀ ਦੀ ਇਕ ਇਕ ਕੜੀ ਬੇਦਰਦੀ ਨਾਲ ਤੋੜ ਕੇ ਸੁੱਟਣ ਲਈ ਤਿਆਰ ਹੋਣਾ ਚਾਹੀਦਾ ਹੈ। ਬਾਹਰੀ ਕ੍ਰਾਂਤੀ ਤੋਂ ਕਿਤੇ ਜ਼ਿਆਦਾ ਜ਼ਰੂਰਤ ਮਾਨਸਿਕ ਕ੍ਰਾਂਤੀ ਦੀ ਹੈ। ਸਾਨੂੰ ਸੱਜੇ-ਖੱਬੇ, ਅੱਗੇ-ਪਿੱਛੇ ਦੋਵੀਂ ਹੱਥੀਂ ਨੰਗੀ ਤਲਵਾਰ ਵਾਹੁੰਦੇ ਹੋਏ ਅੱਗੇ ਵਧਣਾ ਚਾਹੀਦਾ ਹੈ। ਕ੍ਰਾਂਤੀ ਪ੍ਰਚੰਡ ਜਵਾਲਾ ਹੈ, ਉਹ 'ਪਿੰਡ' ਦੇ ਕਿਸੇ ਇਕ ਝੌਂਪੜੇ ਨੂੰ ਜਲਾ ਕੇ ਵਿਦਾ ਨਹੀਂ ਹੋ ਜਾਵੇਗੀ ਸਗੋਂ ਉਥੋਂ ਦੇ ਕੱਚੇ-ਪੱਕੇ ਸਾਰੇ ਘਰਾਂ ਨੂੰ ਰਾਖ ਬਣਾ ਕੇ ਰੱਖ ਦੇਵੇਗੀ, ਸਾਨੂੰ ਨਵੇਂ ਸਿਰੇ ਤੋਂ ਨਵੀਂ ਸੋਚ ਦੇ ਮਨੁੱਖਤਾ ਪੱਖੀ ਮਹੱਲ ਬਣਾਉਣ ਲਈ ਨੀਹਾਂ ਭਰਨੀਆਂ ਪੈਣਗੀਆਂ। ✪

ਭਖਦੇ ਮਸਲੇ:

# ਸਵਾਮੀ ਰਾਮ ਦੇਵ ਦੀਆਂ ਦਵਾਈਆਂ ਦਾ ਵਿਵਾਦ

ਹੇਮਰਾਜ ਸਟੈਨੋ

ਅਸੀਂ, ਮਾਰਕਸੀ ਪਾਰਟੀ ਦੀ ਆਗੂ ਬਿੰਦਰਾ ਕਰਾਤ ਵੱਲੋਂ ਸਵਾਮੀ ਰਾਮ ਦੇਵ ਦੀ ਦਿਵਿਆ ਯੋਗ ਫਾਰਮੇਸੀ (ਦਿਯਫ) ਦੁਆਰਾ ਤਿਆਰ ਕੀਤੀਆਂ ਦਵਾਈਆਂ ਵਿਚ ਜਾਨਵਰਾਂ ਅਤੇ ਮਨੁੱਖੀ ਅੰਸ਼ ਹੋਣ ਦੇ ਉਠਾਏ ਮਸਲੇ ਬਾਰੇ ਭਰਵਾਂ ਵਿਸ਼ਲੇਸ਼ਣ ਪੇਸ਼ ਕਰ ਰਹੇ ਹਾਂ।

ਇਕ ਗੱਲ ਪਹਿਲਾਂ ਸਪੱਸ਼ਟ ਹੋ ਜਾਣੀ ਚਾਹੀਦੀ ਹੈ ਕਿ ਸਵਾਮੀ ਦੇ ਹੱਕ ਵਾਲੀ ਲਗਭਗ ਸਾਰੀ ਧਿਰ ਆਰ. ਐਸ.ਐਸ., ਜੋ ਆਪ ਖੁੱਲ੍ਹੇ ਤੌਰ 'ਤੇ ਇਉਂ ਕੰਮ ਨਹੀਂ ਕਰਦੀ, ਨਾਲ ਸਬੰਧਤ ਹੈ। ਇਨ੍ਹਾਂ ਸਾਰੀਆਂ ਸ਼ਾਖਾਵਾਂ ਨੂੰ, 'ਸੰਘ ਪਰਿਵਾਰ' ਕਿਹਾ ਜਾਂਦਾ ਹੈ। ਪਹਿਲਾਂ ਇਸ ਧਿਰ ਦੀਆਂ ਕੁੱਝ ਕੁ ਮੁੱਖ ਦਲੀਲਾਂ ਨੂੰ ਲਈਏ।

ਪਹਿਲੀ ਦਲੀਲ ਹੈ ਕਿ ਸਵਾਮੀ ਨੇ ਮੈਡੀਕਲ ਖੇਤਰ ਵਿਚ ਬਹੁ-ਕੌਮੀ ਕਾਰਪੋਰੇਸ਼ਨਾਂ ਦੇ ਏਕਾ ਅਧਿਕਾਰ ਨੂੰ ਝਟਕਾ ਦੇ ਕੇ ਇਕ ਨਿਵੇਕਲਾ ਕੰਮ ਕਰ ਵਿਖਾਇਆ ਹੈ। ਜੇਕਰ ਉਨਾਂ ਮੁਤਾਬਕ ਹੀ ਲਈਏ ਤਾਂ ਸਵਾਮੀ ਨੇ ਸਿਰਫ ਆਯੁਰਵੈਦਿਕ ਅਤੇ ਯੋਗਾ ਪ੍ਰਣਾਲੀਆਂ ਨੂੰ ਹੀ ਪ੍ਰਚਾਰਿਆ ਹੈ। ਸਿਰਫ ਕਹਿ ਦੇਣ ਨਾਲ ਹੀ ਇਹ ਪ੍ਰਣਾਲੀਆਂ ਹੋਰਾਂ ਦੇ ਮੁਕਾਬਲੇ ਜ਼ਿਆਦਾ ਗੁਣਕਾਰੀ ਸਾਬਤ ਨਹੀਂ ਹੋ ਜਾਂਦੀਆਂ। ਸਵਾਮੀ ਦੇ ਕਦਮ ਨੂੰ ਨਿਵੇਕਲਾ ਫਿਰ ਕਿਹਾ ਜਾਂਦਾ ਜੇਕਰ ਉਸਨੇ ਇਹ ਸਾਬਤ ਕਰ ਦਿਖਾਇਆ ਹੁੰਦਾ ਕਿ ਹੋਰ ਦਵਾਈਆਂ ਜਾਂ ਹੋਰ ਹਰ ਤਰ੍ਹਾਂ ਦੀਆਂ ਕਸਰਤਾਂ ਮਨੁੱਖੀ ਸਿਹਤ ਤੰਦਰੁਸਤ ਰੱਖਣ ਜਾਂ ਜਾਨਾਂ ਬਚਾਉਣ ਦੀ ਬਜਾਏ ਉਲਟ ਭੁਗਤਦੀਆਂ ਹਨ। ਪਰ ਇਹ ਤਾਂ ਉਹ ਕਰ ਨਹੀਂ ਸਕਦਾ ਕਿਉਂਕਿ ਹਕੀਕਤ ਬੋਲਦੀ ਹੈ ਕਿ ਆਯੁਰਵੈਦਿਕ ਪ੍ਰਣਾਲੀ ਤੋਂ ਪਾਸੇ ਹੋਈਆਂ ਖੋਜਾਂ ਸਦਕਾ ਹੀ ਸਾਡੇ ਦੇਸ਼ ਵਿਚੋਂ ਦੇਵੀ ਦੀ ਕ੍ਰੋਪੀ ਨਾਲ ਹੋਈ ਸਮਝੀ ਜਾਣ ਵਾਲੀ ਚੇਚਕ (ਸ਼ੀਤਲਾ ਮਾਤਾ) ਦਾ ਨਿੱਕੇ ਜਿਹੇ ਲੋਦੇ ਨੇ ਖਾਤਮਾ ਕੀਤਾ ਹੈ। ਇਸੇ ਤਰ੍ਹਾਂ ਹੋਰ ਰੋਕਥਾਮ ਵਾਲੀਆਂ ਦਵਾਈਆਂ ਦੀ ਖੋਜ ਹੋਣ ਕਰਕੇ ਵੀ ਸਾਡੇ ਦੇਸ਼ ਦੀ ਔਸਤਨ ਉਮਰ 65 ਸਾਲ ਹੋਈ ਹੈ। ਇੱਥੇ ਇਹ ਤੱਥ ਵੀ ਨੋਟ ਕਰਨਾ ਠੀਕ ਹੋਵੇਗਾ ਕਿ ਜਿਹੜੇ ਇੰਗਲੈਂਡ ਵਰਗੇ ਮੁਲਕਾਂ 'ਚ ਇਹ ਆਯੁਰਵੈਦਿਕ ਜਾਂ ਯੋਗਾ ਪ੍ਰਣਾਲੀ ਚਾਲੂ ਨਹੀਂ ਰਹੀ ਉਹਨਾਂ ਮੁਲਕਾਂ ਦੇ ਮਨੁੱਖ ਦੀ ਔਸਤਨ ਉਮਰ 75 ਸਾਲ ਹੈ। ਸੋ ਬਹੁ-ਕੌਮੀ ਕਾਰਪੋਰੇਸ਼ਨਾਂ ਨੂੰ ਝਟਕੇ ਵਾਲੀ ਦਲੀਲ ਤੱਥ-ਆਧਾਰਤ ਨਹੀਂ।

ਦੂਸਰੀ ਦਲੀਲ ਇਹ ਹੈ ਕਿ ਬਿੰਦਰਾ ਕਰਾਤ ਨੇ ਅਜਿਹਾ ਸਾਰਾ ਕੁੱਝ ਸਵਾਮੀ ਜੀ ਦੀ ਦੇਸ਼-ਵਿਦੇਸ਼ ਵਿਚ ਹੋਈ ਪ੍ਰਸਿੱਧੀ ਨੂੰ ਖੋਰਾ ਲਾਉਣ ਲਈ ਕੀਤਾ ਹੈ। ਉਹ ਇਸ ਪ੍ਰਸੱਧੀ ਦਾ ਦਾਅਵਾ ਇਹ ਕਹਿਕੇ ਕਰਦੇ ਹਨ ਕਿ ਉਸ ਦੀਆਂ ਦਵਾਈਆਂ ਤੇ ਯੋਗਾ ਨਾਲ ਫਾਇਦਾ ਹੋਣ ਕਰਕੇ ਹੀ ਲੋਕ ਧੜਾ-ਧੜ ਸਵਾਮੀ ਦੇ ਹੱਕ'ਚ ਅੱਗੇ ਆ ਰਹੇ ਹਨ। ਆਓ ਇਸ ਦਲੀਲ ਨੂੰ ਪਰਖੀਏ।

ਪਹਿਲਾਂ ਖੁਦ ਸਵਾਮੀ ਵੱਲੋਂ ਦੱਸੀ ਜਾਂਦੀ ਗਿਣਤੀ ਨੂੰ ਲਈਏ। ਉਸ ਅਨੁਸਾਰ 1 ਕਰੋੜ ਲੋਕਾਂ ਨੂੰ ਉਸਨੇ ਫਾਇਦਾ ਪਹੁੰਚਾਇਆ ਹੈ ਤੇ 24 ਕਰੋੜ ਉਂਝ ਉਸਦੇ ਭਗਤ ਹਨ। ਭਾਵ ਕੁੱਲ 25 ਕਰੋੜ ਬਣੇ। ਸਾਡੇ ਦੇਸ਼ ਦੀ ਆਬਾਦੀ 100 ਕਰੋੜ ਹੈ। ਇਸ ਤਰ੍ਹਾਂ ਨਾਲ ਲਗਭਗ ਹਰ ਪਰਿਵਾਰ 'ਚੋਂ ਇੱਕ ਮੈਂਬਰ ਸਵਾਮੀ ਭਗਤ ਹੈ। ਗਿਣਤੀ ਦੇ ਮਾਮਲੇ'ਚ ਐਲ.ਕੇ.ਅਡਵਾਨੀ ਨੇ ਤਾਂ ਇਹ ਕਹਿੰਦਿਆਂ ਕਿ "ਸਾਰਾ ਦੇਸ਼ ਸਵਾਮੀ ਦੇ ਨਾਲ ਹੈ"[1] ਗੱਲ ਹੀ ਸਿਰੇ ਲਾ ਦਿੱਤੀ। ਹਰ ਕੋਈ ਆਪਣੇ ਆਲੇ-ਦੁਆਲੇ ਨਿਗ੍ਹਾ ਮਾਰਕੇ ਦੇਖ ਸਕਦਾ ਹੈ ਕਿ ਇਹ ਦਾਅਵੇ ਹਕੀਕਤ ਦੇ ਕਿਤੇ ਨੇੜਿਓਂ ਦੀ ਨਹੀਂ ਲੰਘਦੇ। ਇਸ ਲਈ ਇਹ ਦਾਅਵੇ ਬੇ-ਬੁਨਿਆਦ ਹਨ।

ਦੂਸਰਾ, ਜਿਹੜੇ ਵਿਅਕਤੀ ਸਵਾਮੀ ਦੇ ਹੱਕ 'ਚ ਐਲਾਨ ਵੀ ਕਰ ਰਹੇ ਹਨ ਕੀ ਪਤੈ ਕਿ ਵਾਕਿਆ ਹੀ ਉਹਨਾਂ ਨੂੰ ਫਾਇਦਾ ਹੋਇਆ ਹੈ। ਕਿਉਂਕਿ ਇਸਦੇ ਉਲਟ ਵੀ ਸਬੂਤ ਪੇਸ਼ ਹੋ ਚੁੱਕੇ ਹਨ ਕਿ ਸਵਾਮੀ ਜੀ ਨੇ ਮਰੀਜ਼ਾਂ ਨੂੰ ਐਵੇਂ ਭਰਮਾਈ ਰੱਖਿਆ, ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਹੋਇਆ।[2] ਇਸ ਧਿਰ ਬਾਰੇ ਇਸ ਸ਼ੱਕ ਦਾ ਆਧਾਰ ਇਸ ਕਰਕੇ ਵੀ ਹੈ ਕਿਉਂਕਿ ਸੰਘ ਪਰਿਵਾਰ ਦੇ ਸਾਰੇ ਸੰਗਠਨਾਂ ਨੂੰ ਵਿਚਾਰਧਾਰਕ ਅਗਵਾਈ ਦੇਣ ਵਾਲੀ ਆਰ.ਐਸ.ਐਸ. ਦਾ ਕਹਿਣਾ ਹੈ ਕਿ ਆਪਣਾ ਮਕਸਦ ਹਾਸਲ ਕਰਨ ਲਈ ਧਰਮ ਨੂੰ ਵਰਤਣ ਲਈ ਚਾਣਕੀਆ ਨੀਤੀ ਅਪਣਾਈ ਜਾਵੇ। ਚਾਣਕੀਆ, ਰਾਜੇ ਨੂੰ ਧਰਮ ਨੂੰ ਇਕ ਸੰਦ ਵਜੋਂ ਵਰਤਣ ਦੀ ਸਲਾਹ ਦਿੰਦਾ ਹੈ:-

"ਤਪੱਸਵੀ (ਸਾਧ) ਦੇ ਭੇਸ ਵਿਚ ਜਾਸੂਸੀ ਕਰਨ ਵਾਲਾ ਵਿਅਕਤੀ ਜਟਾਜੂਟ ਧਾਰੀ ਜਾਂ ਘੋਨ ਮੋਨ ਹੋਣਾ ਚਾਹੀਦਾ ਹੈ। ... ਇਹ..ਕਿਸੇ ਸ਼ਹਿਰ ਦੇ ਨੇੜੇ ਬਹੁਤ ਸਾਰੇ ਜਟਾਜੂਟ ਧਾਰੀ ਜਾਂ ਮੋਨੇ ਸਿਰ ਵਾਲੇ ਆਪਣੇ ਸ਼ਿਸ਼ਾਂ (ਜਾਸੂਸਾਂ) ਨਾਲ ਰਹਿਣਾ ਸ਼ੁਰੂ ਕਰੇ। ਇਕ ਜਾਂ ਦੋ ਮਹੀਨਿਆਂ ਪਿੱਛੋਂ ਲੋਕਾਂ ਦੇ ਸਾਹਮਣੇ ਥੋੜਾ-ਜਿਹਾ ਸਾਗ-ਪਾਤ ਜਾਂ ਥੋੜ੍ਹੇ ਜਿਹੇ ਜੌਂ ਖਾਣ ਦਾ ਅਡੰਬਰ ਕਰੇ, ਪਰ ਇਕਾਂਤ ਵਿਚ ਲੋਕਾਂ ਤੋਂ ਪਰ੍ਹੇ ਹੋ ਕੇ ਮਨਭਾਉਂਦਾ ਖਾਣਾ ਪੀਣਾ ਕਰਦਾ ਰਹੇ।

ਇਸ (ਜਾਸੂਸ) ਸਾਧ ਦੀ ਮਹਿਮਾ ਅਤੇ...ਕਰਾਮਾਤਾਂ ਬਾਰੇ ਲੋਕਾਂ 'ਚ ਜ਼ਬਰਦਸਤ ਪ੍ਰਚਾਰ ਕੀਤਾ ਜਾਵੇ।...

ਇਸ (ਜਾਸੂਸ) ਸਾਧ ਦੇ (ਜਾਸੂਸ) ਸ਼ਿਸ਼ ਲੋਕਾਂ ਨੂੰ ਇਹ ਕਹਿੰਦੇ ਰਹਿਣ ਕਿ...ਸਾਧ ਬੜੀ ਕਰਨੀ ਵਾਲਾ ਹੈ...ਆਪਣੇ ਸਿੱਖਾਂ-ਸੇਵਕਾਂ ਦੀ ਹਰ ਇਕ ਮਨੋਕਾਮਨਾ ਪੂਰੀ ਕਰਦਾ ਹੈ।...ਲੋਕਾਂ ਨੂੰ ਠੱਗਣ ਦੇ ਇਸ ਕੰਮ 'ਚ ਉਸ (ਜਾਸੂਸ) ਸਾਧ ਦੇ ਸ਼ਿਸ਼ਾਂ ਦੀਆਂ ਖਾਸ ਸੈਨਤਾਂ ਤੇ...ਇਸ਼ਾਰਿਆਂ ਦੀ ਵੀ ਵਰਤੋਂ ਕੀਤੀ ਜਾ ਸਕਦੀ ਹੈ।..."[3]

ਹੋ ਸਕਦੈ ਚਾਣਕੀਆ ਨੀਤੀ ਅਨੁਸਾਰ ਸਵਾਮੀ ਸਮੇਤ ਇਹ ਧਿਰ ਆਪਣੇ ਹੀ ਸ਼ਿਸ਼ਾਂ ਨੂੰ ਭੁਗਤਾ ਰਹੀ ਹੋਵੇ।

ਤੀਸਰੀ ਦਲੀਲ: ਬਿੰਦਰਾ ਕਰਾਤ ਨੇ ਬਹੁ-ਕੌਮੀ ਕਾਰਪੋਰੇਸ਼ਨਾਂ ਦੀ ਮਿਲੀ-ਭੁਗਤ ਨਾਲ ਇਹ ਸਾਰਾ ਕੁੱਝ ਕੀਤਾ ਹੈ।

ਮੰਨ ਲਵੋ ਬਿੰਦਰਾ ਕਰਾਤ ਨੇ ਵਾਕਿਆ ਹੀ ਇਹ ਮਸਲਾ ਬਹੁ-ਕੌਮੀ ਕਾਰਪੋਰੇਸ਼ਨਾਂ ਦੇ ਆਖੇ ਲੱਗਕੇ (ਇਸ ਧਿਰ ਦਾ ਭਾਵ ਲਾਲਚ ਤੋਂ ਹੈ) ਉਠਾਇਆ ਹੈ। ਕੋਈ ਵਿਅਕਤੀ ਪੈਸੇ ਲੈਕੇ ਕਿਸੇ ਲੜਕੀ ਦੀ ਆਬਰੂ ਬਚਾਉਂਦਾ ਹੈ ਤਾਂ ਵੱਧ ਤੋਂ ਵੱਧ ਇਹੀ ਕਿਹਾ ਜਾਵੇਗਾ ਕਿ ਉਹ ਆਬਰੂ ਲਈ ਲੜਨ ਵਾਲਾ ਯੋਧਾ ਨਹੀਂ। ਪਰ ਲੜਕੀ ਦੀ ਆਬਰੂ ਬਚਾਉਣ ਵਾਲਾ ਉਸਦਾ ਕਰਮ ਤਾਂ ਗਲਤ ਨਹੀਂ ਹੋਵੇਗਾ। ਹਾਂ, ਸਵਾਮੀ ਧਿਰ ਅਨੁਸਾਰ ਜੇਕਰ ਕਰਾਤ ਨੇ ਇਉਂ ਕੀਤਾ ਹੈ ਤਾਂ ਉਹ ਸਾਬਤ ਕਰ ਦੇਣ। ਪਰ ਉਸਤੋਂ ਪਹਿਲਾਂ ਇਹ ਸਾਬਤ ਕਰਨ ਕਿ ਸਵਾਮੀ ਦੀਆਂ ਦਵਾਈਆਂ ਦਾ ਫਾਰਮੂਲਾ ਉਹ ਨਹੀਂ ਹੈ ਜੋ ਕਿਹਾ ਜਾ ਰਿਹਾ ਹੈ। ਗੱਲ ਨੂੰ ਇਸ ਤਰ੍ਹਾਂ ਪੇਸ਼ ਕਰਨਾ ਕਿ ਬਹੁ-ਕੌਮੀ ਕਾਰਪੋਰੇਸ਼ਨਾਂ ਦੇ ਆਖੇ ਲੱਗਕੇ ਉਠਾਉਣ ਕਰਕੇ ਇਹ ਮਸਲਾ, ਮਸਲਾ ਹੀ ਨਹੀਂ ਰਹਿੰਦਾ, ਤਰਕ-ਸੰਗਤ ਨਹੀਂ ਹੈ।

ਪਰ ਕੀ ਇਹ ਦਲੀਲਾਂ ਦੇਣ ਵਾਲਿਆਂ ਨੂੰ ਇੰਨ੍ਹਾਂ ਬਾਰੇ ਪਤਾ ਨਹੀਂ? ਭਲਾਂ ਜਦੋਂ ਮਦਾਰੀ ਖੇਡਾ ਦਿਖਾਉਂਦਾ ਹੈ ਤਾਂ ਉਸਨੂੰ ਆਪਣੇ ਲੁਕੋਏ ਹੋਏ ਕਬੂਤਰਾਂ ਦਾ ਪਤਾ ਨਹੀਂ ਹੁੰਦਾ? ਹੁੰਦੈ। ਉਸੇ ਤਰ੍ਹਾਂ ਇਨ੍ਹਾਂ ਨੂੰ ਵੀ ਪਤਾ ਹੈ। ਇਹ ਸਾਰਾ ਰੌਲਾ ਜਨਤਾ ਤੋਂ ਆਪਣਾ ਅਸਲ ਮਨਸੂਬਾ ਲਕੋਣ ਲਈ ਹੈ। ਉਹ ਮਨਸੂਬਾ ਕਿਹੜਾ ਹੈ, ਇਸ ਬਾਰੇ ਅੰਤ ਵਿਚ ਗੱਲ ਕੀਤੀ ਜਾਵੇਗੀ ਪਰ ਉਸਤੋਂ ਪਹਿਲਾਂ ਆਯੁਰਵੈਦਿਕ ਅਤੇ ਯੋਗਾ ਬਾਰੇ ਵੀ ਕੁੱਝ ਗੱਲ ਕਰਨੀ ਬਣਦੀ ਹੈ।

ਆਯੁਰਵੈਦਿਕ ਦਵਾਈਆਂ ਵਿਚ ਜਾਨਵਰਾਂ ਅਤੇ ਮਨੁੱਖੀ ਅੰਸ਼ ਵਰਤੇ ਜਾਣ ਨੂੰ ਅੱਜ ਦੇ ਆਯੁਰਵੈਦ ਅਚਾਰੀਆਂ ਨੇ ਮੰਨਿਆ ਹੈ: "ਆਯੁਰਵੈਦ ਪੱਧਤੀ ਵਿਚ ਕਈ ਅਜਿਹੀਆਂ ਚੀਜ਼ਾਂ ਵਰਤੀਆਂ ਜਾਂਦੀਆਂ ਹਨ ਜਿਹੜੀਆਂ...ਜਾਨਵਰਾਂ ਦੀਆਂ ਹੱਡੀਆਂ ਦੀਆਂ ਹੁੰਦੀਆਂ ਹਨ।"[4] ਇਸੇ ਤਰ੍ਹਾਂ ਆਲ ਇੰਡੀਆ ਆਯੁਰਵੈਦਿਕ ਹੈਲਥ ਐਂਡ ਲਾਈਫ ਫੈਡਰੇਸ਼ਨ ਦੇ ਪ੍ਰਧਾਨ ਸੋਮ ਦੱਤ ਸ਼ਰਮਾ ਨੇ ਸਵੀਕਾਰ ਕੀਤਾ ਹੈ ਕਿ "ਆਯੁਰਵੈਦਿਕ ਦਵਾਈਆਂ ਵਿਚ ਜਾਨਵਰਾਂ ਦੀਆਂ ਹੱਡੀਆਂ ਅਤੇ ਸਿੰਗਾਂ ਆਦਿ ਦੀ ਵਰਤੋਂ ਕੀਤੀ ਜਾਂਦੀ ਹੈ..." ਅਤੇ "ਸੋਕੜੇ ਦੇ ਰੋਗ ਤੋਂ ਪੀੜਤ ਰੋਗੀਆਂ ਦੇ ਇਲਾਜ ਲਈ ਜੋ ਆਯੁਰਵੈਦਿਕ ਦਵਾਈ ਦਿੱਤੀ ਜਾਂਦੀ ਹੈ, ਉਸ ਨੂੰ ਬਣਾਉਣ ਲਈ ਬੱਕਰੀ ਦੀ ਹੱਡੀ ਦੇ ਚੂਰਨ ਦੀ ਵਰਤੋਂ ਹੁੰਦੀ ਹੈ।"[5] ਸੋ ਇਨ੍ਹਾਂ ਦਵਾਈਆਂ ਵਿਚ ਜਾਨਵਰਾਂ ਦੇ ਅੰਸ਼ ਹੋਣਾ ਤਾਂ ਖੁਦ ਇਸ ਪ੍ਰਣਾਲੀ ਦੇ ਅਚਾਰੀਆਂ ਅਤੇ ਇਸ ਦੀ ਦੇਸ਼ ਪੱਧਰੀ ਸੰਸਥਾ ਨੇ ਹੀ ਸਵੀਕਾਰ ਕੀਤਾ ਹੈ।

ਹੁਣ ਇਹ ਦੇਖੋ ਕਿ ਕੀ ਸਵਾਮੀ ਦੀ ਦਿਯਫਾ 'ਚ ਤਿਆਰ ਕੀਤੀਆਂ ਦਵਾਈਆਂ 'ਚ ਇਸ ਤਰ੍ਹਾਂ ਦੇ ਅੰਸ਼ ਹੁੰਦੇ ਹਨ ਕਿ ਨਹੀਂ। ਇਸ ਸਬੰਧੀ "ਅਖਿਲ ਭਾਰਤੀਯ ਉਦਾਸੀਨ ਪ੍ਰੀਸ਼ਦ ਦੇ ਪ੍ਰਧਾਨ ਸੰਤ ਸ਼੍ਰੀ ਜੋਗਿੰਦਰ ਮੁਨੀ ਨੇ ਕਿਹਾ ਕਿ ਫਾਰਮੇਸੀ ਵੱਲੋਂ ਆਯੁਰਵੈਦਿਕ ਸ਼ਾਸਤਰਾਂ ਦੇ ਮੁਤਾਬਕ ਹੀ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਹਨ...ਜਿਨ੍ਹਾਂ ਦੇ ਨਿਮਰਾਣ ਲਈ ਕਈ ਜਾਨਵਰਾਂ ਦੇ ਅਸਥੀ ਪਿੰਜਰ ਜਾਂ ਹੋਰ ਅੰਗ ਵਰਤੇ ਜਾਂਦੇ ਹਨ...।"[6] ਸੋ ਗੱਲ ਸਾਫ ਹੈ ਕਿ ਸਵਾਮੀ ਦੀਆਂ ਦਵਾਈਆਂ ਵਿਚ ਜਾਨਵਰਾਂ ਦੇ ਅੰਸ਼ ਸ਼ਾਮਲ ਹੁੰਦੇ ਹਨ।

ਰਹੀ ਗੱਲ ਮਨੁੱਖੀ ਅੰਸ਼ ਸ਼ਾਮਲ ਹੋਣ ਦੀ। ਇਸੇ ਦਿਯਫਾ 'ਚ ਮਨੁੱਖੀ ਹੱਡੀਆਂ ਖਰੀਦਣ ਦਾ ਕੰਮ ਕਰਦੇ ਇੱਕ ਵਰਕਰ ਨੇ ਇਹ ਭੇਦ ਉਜਾਗਰ ਕੀਤਾ ਹੈ ਕਿ ਉਹ ਮਨੁੱਖੀ ਖੋਪੜੀ ਦਾ ਚੂਰਾ ਬਣਾ ਕੇ ਦਵਾਈਆਂ ਵਿਚ ਵਰਤਦੇ ਸਨ। ਉਸਨੇ ਦੱਸਿਆ ਕਿ "ਮਨੁੱਖੀ ਖੋਪੜੀ ਜਦੋਂ ਆਮ ਮਿਲ ਜਾਂਦੀ ਤਾਂ ਇਸ ਦੀ ਕੀਮਤ 400 ਰੁਪੈ ਹੁੰਦੀ ਅਤੇ ਜਦੋਂ ਇਸ ਦੀ ਕਿੱਲਤ ਹੋ ਜਾਂਦੀ ਤਾਂ ਇਸ ਦੀ ਕੀਮਤ ਵਧਕੇ 1600 ਰੁਪੈ ਹੋ ਜਾਂਦੀ।" ਉਸਨੇ ਦੱਸਿਆ ਹੈ ਕਿ ਮਨੁੱਖੀ ਖੋਪੜੀਆਂ ਉਨ੍ਹਾਂ ਨੂੰ ਹਰਿਦੁਆਰ ਦੇ ਸ਼ਮਸ਼ਾਨਘਾਟ ਵਿਚੋਂ ਮਿਲਦੀਆਂ ਸਨ।[7]

ਇਸ ਤੋਂ ਇਲਾਵਾ ਸਰਕਾਰੀ ਪੱਧਰ'ਤੇ ਵੀ ਕੇਂਦਰੀ ਸਿਹਤ ਮੰਤਰੀ ਨੇ ਸਰਕਾਰੀ ਪ੍ਰਯੋਗਸ਼ਾਲਾ ਦੁਆਰਾ ਦਿੱਤੀ ਪਰਖ-ਰਿਪੋਰਟ ਦੇ ਹਵਾਲੇ ਨਾਲ ਕਿਹਾ ਹੈ ਕਿ ਯੋਗਾ ਅਚਾਰੀਆ ਦੀਆਂ ਦਵਾਈਆਂ ਵਿਚ ਮਨੁੱਖੀ ਅਤੇ ਜਾਨਵਰਾਂ ਦੇ ਅੰਸ਼ ਹਨ।[8]

ਸੋ ਇਹ ਤੱਥ ਤੋਂ ਸਾਬਤ ਕਰਦੇ ਹਨ ਕਿ ਸਵਾਮੀ ਦੀਆਂ ਦਵਾਈਆਂ ਵਿਚ ਮਨੁੱਖੀ ਹੱਡੀਆਂ ਅਤੇ ਜਾਨਵਰਾਂ ਦੇ ਹੱਡੀਆਂ ਦੇ ਚੂਰੇ ਮਿਲਾਏ ਜਾਂਦੇ ਹਨ।

ਰਹੀ ਗੱਲ ਯੋਗਾ ਦੀ। ਯੋਗਾ ਪ੍ਰਣਾਲੀ ਕੋਈ ਇਕ ਕਿਸਮ ਦੀ ਨਹੀਂ। ਇਸ ਵਿਚ ਪਤੰਜਲੀ ਯੋਗਾ, ਸੈਵ ਯੋਗਾ, ਸਕਤਾ ਯੋਗਾ ਅਤੇ ਗੋਰਖ ਦਾ ਹਠ ਯੋਗਾ ਸ਼ਾਮਲ ਹਨ। ਪਰ ਆਪਾਂ ਸਵਾਮੀ ਵੱਲੋਂ ਪ੍ਰਚਾਰੇ ਜਾਂਦੇ ਪਤੰਜਲੀ ਦੀ ਯੋਗ ਵਿਧੀ ਦੀ ਹੀ ਗੱਲ ਕਰਾਂਗੇ। ਇਸ ਯੋਗ ਦਾ ਅਸ਼ਟਾਂਗ ਇਉਂ ਹੈ:- (1) ਯਮ: ਮੁਕਤੀ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਚਿੱਤ ਨੂੰ ਬੁਰਾਈ ਤੋਂ ਦੂਰ ਰੱਖਿਆ ਜਾਵੇ। ਆਤਮਾ ਨਿਯੰਤਰਣ ਲਈ ਪਤੰਜਲੀ ਨੇ ਪੰਜ ਮਹਾਂ ਵਰਤਾਂ ਦੀ ਪਾਲਣਾ ਜ਼ਰੂਰੀ ਦੱਸਿਆ; (2) ਨਿਯਮ: ਯੋਗ ਅਨੁਸਾਰ ਯਮ ਤੋਂ ਇਲਾਵਾ ਪੰਜ ਨਿਯਮਾਂ ਦਾ ਵੀ ਪਾਲਣਾ ਕਰਨਾ ਚਾਹੀਦਾ ਹੈ ਜਿਵੇਂ ਸ਼ੌਚ, ਸੰਤੋਖ ਆਦਿ; (3) ਆਸਨ: ਸਰੀਰ ਨੂੰ ਅਰਾਮਦੇਹੀ ਅਵਸਥਾ ਵਿਚ ਸਥਿਰ ਰੱਖਣ ਨੂੰ ਆਸਨ ਆਖਦੇ ਹਨ। ਵਿਦਵਾਨ ਲੋਕ ਪਤੰਜਲੀ ਰਿਸ਼ੀ ਅਨੁਸਾਰ ਤਾਂ ਕਾਫੀ ਦੇਰ ਆਰਾਮ ਨਾਲ ਬੈਠਣਾ ਹੀ ਆਸਨ ਹੈ। ਪਰ ਬਾਅਦ ਦੀਆਂ ਵਿਆਖਿਆਵਾਂ ਵਿਚ ਅਨੇਕਾਂ ਆਸਨਾਂ ਦਾ ਵਰਨਣ ਹੈ। ਪ੍ਰਮੁੱਖ ਆਸਨ ਸੀਸ ਆਸਨ, ਪਦਮ ਆਸਨ, ਵੀਰ ਆਸਨ, ਹਲ ਆਸਨ, ਸਰਪ ਆਸਨ, ਮਯੂਰ ਆਸਨ ਆਦਿ ਹਨ; (4) ਪ੍ਰਾਣਾਯਾਮ: ਸਾਹ ਦੀ ਗਤੀ ਨੂੰ ਨਿਯੰਤਰਣ ਕਰਨਾ ਹੀ ਪ੍ਰਾਣਾਯਮ ਹੈ। ਇਸਦੇ ਤਿੰਨ ਪੜ੍ਹਾਅ ਹਨ। ਸਾਹ ਨੂੰ ਅੰਦਰ ਲੈ ਜਾਣ ਨੂੰ ਪੂਰਕ, ਅੰਦਰ ਰੋਕ ਰੱਖਣ ਨੂੰ ਕੁੰਭਕ ਅਤੇ ਬਾਹਰ ਕੱਢਣ ਨੂੰ ਰੇਚਕ ਆਖਦੇ ਹਨ। ਯੋਗ ਮਾਨਤਾ ਅਨੁਸਾਰ ਪ੍ਰਾਣ ਤੇ ਮਨ ਦਾ ਆਪਸੀ ਸਬੰਧ ਹੋਣ ਕਰਕੇ ਪ੍ਰਾਣਾਂ ਤੇ ਕਾਬੂ ਰੱਖਣ ਨਾਲ ਮਨ ਵੀ ਕਾਬੂ ਵਿਚ ਆ ਜਾਂਦਾ ਹੈ। (5) ਪ੍ਰਤਿਆਹਾਰ, (6) ਧਾਰਨਾ, (7) ਧਿਆਨ, ਅਤੇ (8) ਸਮਾਧੀ: ਅਧਿਆਤਮਕ ਸ਼ਕਤੀਆਂ ਦੀ ਪ੍ਰਾਪਤੀ ਲਈ। ਯੋਗਾ ਦੇ ਅਨੇਕਾਂ ਹੋਰ ਆਸਣ ਵੀ ਪ੍ਰਚੱਲਤ ਹਨ।

ਉਪਰੋਕਤ ਸੂਤਰਾਂ ਤੋਂ ਪਤਾ ਚੱਲ ਜਾਂਦਾ ਹੈ ਕਿ ਯੋਗਾ ਪ੍ਰਣਾਲੀ ਸਰੀਰਕ ਕਸਰਤ ਹੈ। ਨਾ ਤਾਂ ਯੋਗਾ ਦੇ ਕਿਸੇ ਸੂਤਰ ਵਿਚ ਕਿਸੇ ਦਵਾਈ ਦਾ ਕੋਈ ਜ਼ਿਕਰ ਆਉਂਦਾ ਹੈ ਅਤੇ ਨਾ ਹੀ ਬਿਮਾਰੀਆਂ ਦੇ ਇਲਾਜ ਦਾ। ਸਾਡੇ ਦੇਸ਼ ਵਿਚ ਲੱਖਾਂ ਹੀ ਅਜਿਹੇ ਬੱਚੇ ਹਨ ਜੋ ਕੁਪੋਸ਼ਣ ਕਰਕੇ ਬਿਮਾਰੀ ਜਾਂ ਮੌਤ ਦੇ ਮੂੰਹ ਵਿਚ ਜਾ ਰਹੇ ਹਨ। ਕੀ ਯੋਗਾ, ਕੁਪੋਸ਼ਣ ਕਾਰਨ ਹੋਣ ਵਾਲੀਆਂ ਬਿਮਾਰੀਆਂ ਨੂੰ ਦੂਰ ਕਰ ਸਕਦਾ ਹੈ? ਜੇਕਰ ਇਉਂ ਹੋ ਸਕਦਾ ਹੈ ਤਾਂ ਫਾਰਮੂਲਾ ਇਹ ਬਣਦਾ ਹੈ: ਕਿਹੋ-ਜਿਹਾ ਖਾਈ ਜਾਵੋ, ਯੋਗਾ ਕਰੀ ਚੱਲੋ, ਤੰਦਰੁਸਤ ਜੀਵਨ ਬਤੀਤ ਕਰੋ। ਪਰ ਆਮ ਸੂਝ-ਬੂਝ ਵਾਲਾ ਇਨਸਾਨ ਵੀ ਸਮਝ ਸਕਦਾ ਹੈ ਕਿ ਇਹ ਸੰਭਵ ਨਹੀਂ। ਗੱਲ ਕੀ, ਯੋਗਾ ਦਾ ਕੁੱਝ ਹਿੱਸਾ ਤੰਦਰੁਸਤੀ ਲਈ

ਤਾਂ ਸਹਾਈ ਹੋ ਸਕਦਾ ਹੈ, ਬੀਮਾਰੀ ਦੇ ਇਲਾਜ ਲਈ ਦਵਾਈ ਦੀ ਜਗ੍ਹਾ ਨਹੀਂ ਲੈ ਸਕਦਾ।

ਨਾਲੇ ਜੇ ਯੋਗਾ ਬਿਮਾਰੀ ਲਈ ਦਵਾ ਦਾ ਕੰਮ ਸਾਰਦੀ ਤਾਂ ਇਸ ਵਾ-ਵੇਲੇ ਦਾ ਆਗੂ ਭਾਜਪਾ ਦਾ ਵਾਜਪਾਈ ਆਪਣੇ ਗੋਡੇ ਦੇ ਇਲਾਜ ਲਈ ਐਲੋਪੈਥੀ ਦੀ ਥਾਂ ਯੋਗਾ ਨਾ ਅਪਣਾਉਂਦਾ?

ਗੱਲ ਕੀ, ਨਾ ਤਾਂ ਯੋਗਾ ਬ਼ੀਮਾਰੀ ਲਈ ਇਲਾਜ-ਪ੍ਰਣਾਲੀ ਹੈ, ਨਾ ਹੀ ਆਯੁਰਵੈਦਿਕ ਦਵਾਈਆਂ "ਸਰਵ ਰੋਗ ਔਸ਼ਧੀ" ਹਨ, ਅਤੇ ਇਹ ਵੀ ਠੀਕ ਹੈ ਕਿ ਇਨ੍ਹਾਂ ਦਵਾਈਆਂ 'ਚ ਜਾਨਵਰਾਂ ਦੇ ਨਾਲ ਨਾਲ ਮਨੁੱਖੀ ਅੰਸ਼ ਪਾਏ ਜਾਂਦੇ ਹਨ।

ਮਨੁੱਖ ਜਾਂ ਜਾਨਵਰਾਂ ਦੇ ਅੰਸ਼ ਦਵਾਈਆਂ ਵਿਚ ਪਾਏ ਵੀ ਜਾਂਦੇ ਹੋਣ ਤਾਂ ਕੋਈ ਗਲਤ ਨਹੀਂ ਹੈ। ਮੈਡੀਕਲ ਖੋਜਾਂ ਲਈ ਵੀ ਤਾਂ ਮਨੁੱਖੀ ਸਰੀਰ ਵਰਤੋਂ ਵਿਚ ਲਿਆਏ ਜਾਂਦੇ ਹਨ। ਇਹ ਸਾਡੇ ਦੇਸ਼ ਦੇ ਪੁਰਾਤਨ ਰਿਸ਼ੀਆਂ ਨੇ ਉਸ ਸਮੇਂ ਆਪਣੀ ਸਮਝ ਮੁਤਾਬਕ ਖੋਜੀਆਂ ਹਨ। ਜੇਕਰ ਇਹ ਮੰਨ ਕੇ ਵੀ ਗੱਲ ਕੀਤੀ ਜਾਵੇ ਕਿ ਉਸ ਸਮੇਂ ਇਹ ਬਿਲਕੁਲ ਠੀਕ ਸਨ (ਭਾਵੇਂ ਇਉਂ ਹੈ ਨਹੀਂ) ਤਾਂ ਵੀ ਇਹ ਤਾਂ ਇੱਕ ਸਚਾਈ ਹੈ ਕਿ ਇਹ ਪ੍ਰਣਾਲੀਆਂ ਚਾਲੂ ਕਰਨ ਦੇ ਸਮਿਆਂ ਨਾਲੋਂ ਅੱਜ ਦੇ ਮਨੁੱਖ ਦਾ ਰਹਿਣ-ਸਹਿਣ, ਖਾਧ-ਖੁਰਾਕ, ਸੋਚਣ-ਢੰਗ, ਕੰਮ-ਕਾਜੀ ਰੁਝੇਵੇਂ, ਪੌਣ-ਪਾਣੀ, ਸਮਾਜਕ ਮਾਹੌਲ, ਗੱਲ ਕੀ, ਜ਼ਿੰਦਗੀ ਦੇ ਸਾਰੇ ਖੇਤਰਾਂ ਵਿਚ ਢੇਰ ਤਬਦੀਲੀ ਆ ਚੁੱਕੀ ਹੈ। ਇਸ ਲਈ ਉਹ ਇਲਾਜ ਜਾਂ ਕਸਰਤੀ ਪ੍ਰਣਾਲੀ ਹੀ ਲਾਹੇਵੰਦ ਹੋ ਸਕੇਗੀ ਜੋ ਮਨੁੱਖ ਦੀ ਅੱਜ ਦੀ ਜੀਵਨ-ਜਾਚ ਅਨੁਸਾਰੀ ਹੋਵੇਗੀ। ਸੋ ਇਨ੍ਹਾਂ ਪ੍ਰਣਾਲੀਆਂ 'ਚ ਵੀ ਸੁਧਾਰ ਅਤੇ ਵਿਕਸਤ ਕਰਨਾ ਪਵੇਗਾ। ਇਹ ਧਿਰ ਇਸ ਗੱਲੋਂ ਅਣਜਾਣ ਨਹੀਂ ਕਿ ਸਮੇਂ ਦੇ ਨਾਲ ਹਰ ਪ੍ਰਣਾਲੀ 'ਚ ਸੁਧਾਰ ਕਰਨਾ ਚਾਹੀਦਾ ਹੈ। ਪਰ ਫਿਰ ਵੀ ਇਹ ਇਨ੍ਹਾਂ ਵਿਚ ਕਿਸੇ ਕਿਸਮ ਦੇ ਸੁਧਾਰ ਕਰਨ ਜਾਂ ਇਨ੍ਹਾਂ ਨੂੰ ਪ੍ਰਫੁੱਲਤ ਕਰਨ ਦੀ ਥਾਂ ਸਾਰਾ ਜ਼ੋਰ ਇਸ ਹਕੀਕਤ ਨੂੰ ਝੁਠਲਾਉਣ 'ਤੇ ਹੀ ਲਾ ਰਹੇ ਹਨ ਕਿ ਇਨ੍ਹਾਂ ਦੀਆਂ ਦਵਾਈਆਂ ਵਿਚ ਜਾਨਵਰਾਂ ਜਾਂ ਮਨੁੱਖੀ ਅੰਸ਼ ਹੁੰਦੇ ਹੀ ਨਹੀਂ। ਇਹ ਠੀਕ ਰਸਤਾ ਅਖਤਿਆਰ ਕਰਨ ਦੀ ਥਾਂ ਇਸ ਮਸਲੇ ਨੂੰ ਫਿਰਕੂ ਰੰਗਤ ਦੇ ਕੇ ਹਿੰਦੂ ਧਰਮ ਦਾ ਮਸਲਾ ਬਣਾ ਰਹੇ ਹਨ। ਸੋ ਇਸ ਤੋਂ ਪਤਾ ਚੱਲਦਾ ਹੈ ਕਿ ਇਸ ਸਾਰੀ ਧਿਰ ਦਾ ਵਾ-ਵੇਲਾ ਆਯੁਰਵੈਦਿਕ ਤੇ ਯੋਗਾ ਨੂੰ ਸਹੀ ਠਹਿਰਾਉਣਾ ਨਾ ਹੋ ਕੇ ਮਨਸੂਬਾ ਕੋਈ ਹੋਰ ਹੈ। ਆਓ ਦੇਖੀਏ ਉਹ ਮਨਸੂਬਾ ਕੀ ਹੈ।

ਸਭ ਨੂੰ ਪਤਾ ਹੈ ਕਿ ਆਮ ਤੌਰ 'ਤੇ ਹਿੰਦੂ ਸੰਸਕਾਰਾਂ ਦੀ ਧਾਰਨੀ ਜਨਤਾ ਸ਼ਾਕਾਹਾਰੀ ਹੈ। ਇਸ ਕਰਕੇ ਉਸਦਾ ਅਜਿਹੀਆਂ ਦਵਾਈਆਂ ਅਤੇ ਇਨ੍ਹਾਂ ਦੇ ਤਿਆਰ ਕਰਨ, ਵੇਚਣ ਵਾਲੇ ਅਤੇ ਗੁਪਤ ਢੰਗ ਨਾਲ ਖਵਾਉਣ ਵਾਲੇ ਪ੍ਰਤੀ ਨਫਰਤ ਦਾ ਪੈਦਾ ਹੋਣਾ ਸੁਭਾਵਿਕ ਹੈ। ਇਸ ਤਰ੍ਹਾਂ ਹੋਣ ਨਾਲ ਹਿੰਦੂ ਸੰਸਕਾਰਾਂ ਵਾਲੀ ਜਨਤਾ ਵਿਚੋਂ ਸਵਾਮੀ ਦਾ ਆਧਾਰ ਖੁਰ ਜਾਵੇਗਾ। ਦੂਸਰੇ ਧਰਮਾਂ ਵਾਲੀ ਜਾਂ ਨਾਸਤਿਕ ਜਨਤਾ ਵਿਚੋਂ ਜਿਹੜੀ ਜਨਤਾ ਸਵਾਮੀ ਭਗਤ ਹੈ, ਉਸ ਵਿਚੋਂ ਜੇ ਸਾਰੀ ਨਹੀਂ ਤਾਂ ਬਹੁਤ ਜ਼ਿਆਦਾ ਵਿਸ਼ਾਲ ਗਿਣਤੀ ਵੀ ਹਾਲ ਤੱਕ ਮਨੁੱਖੀ ਅੰਸ਼ਾਂ ਵਾਲੀਆਂ ਦਵਾਈਆਂ ਖਾਣ ਲਈ ਮਾਨਸਿਕ ਤੌਰ 'ਤੇ ਤਿਆਰ ਨਹੀਂ। ਇਸ ਲਈ ਉਨ੍ਹਾਂ ਵਿਚੋਂ ਵੀ ਵੱਡੇ ਪੱਧਰ 'ਤੇ ਆਧਾਰ ਖੁਰੇਗਾ। ਜਿਹੜੀ ਥੋੜੀ-ਬਹੁਤੀ ਗਿਣਤੀ ਵਿਗਿਆਨਕ ਨਜ਼ਰੀਏ ਵਾਲੀ ਬਚੀ ਰਹਿ ਸਕਦੀ ਹੈ ਉਹ ਕੇਵਲ ਸਵਾਮੀ 'ਤੇ ਨਿਰਭਰ ਨਹੀਂ ਰਹੇਗੀ ਕਿਉਂਕਿ ਉਹ ਤਾਂ ਆਪਣੇ ਨਜ਼ਰੀਏ ਅਨੁਸਾਰ ਜਿੱਥੋਂ ਵੀ ਦਵਾਈ ਠੀਕ ਮਿਲੇਗੀ ਜਾਂ ਯੋਗਾ ਤੋਂ ਵਗੈਰ ਕੋਈ ਹੋਰ ਸਰੀਰਕ ਕਸਰਤ ਠੀਕ ਲੱਗੇਗੀ ਉਧਰ ਹੀ ਤੁਰ ਪਵੇਗੀ। ਉਹ ਸਵਾਮੀ ਨਾਲ ਬੱਝੀ ਹੋਈ ਨਹੀਂ ਹੈ। ਕੁੱਲ ਮਿਲਾ ਕੇ, ਇਸ ਤਰ੍ਹਾਂ ਨਾਲ ਸਵਾਮੀ ਜੀ ਦਾ ਤਕਰੀਬਨ ਤਕਰੀਬਨ ਮੁਕੰਮਲ ਤੌਰ 'ਤੇ ਆਧਾਰ ਖੁਰਦਾ ਜਾਪਦਾ ਹੈ। ਬਸ, ਇਸ ਧਿਰ ਨੂੰ ਸਵਾਮੀ ਦੇ ਇਸ ਦੀ ਹੀ ਚਿੰਤਾ ਹੈ। ਉਨ੍ਹਾਂ ਨੂੰ ਇਹ ਚਿੰਤਾ ਕਿਉਂ ਹੈ? ਆਓ ਦੇਖੀਏ।

ਸਵਾਮੀ ਯੋਗਾ ਕਰਾਉਣ ਲੱਗਿਆ ਕੀ ਕਰਾਉਂਦਾ ਹੈ? ਭਾਜਪਾ ਦਾ ਰਾਜ ਸਭਾ ਮੈਂਬਰ ਬਲਬੀਰ ਪੁੰਜ ਲਿਖਦਾ ਹੈ ਕਿ "ਸਵਾਮੀ ਰਾਮ ਦੇਵ...ਦਿਸ਼ਾ ਤੋਂ ਭਟਕੇ ਰਾਸ਼ਟਰ ਨੂੰ ਉਸਦੀ ਵਿਰਾਸਤ ਤੋਂ ਜਾਣੂ ਕਰਵਾ ਰਹੇ ਹਨ...ਜਿਹੜੀ ਹਿੰਦੂ ਕਦਰਾਂ-ਕੀਮਤਾਂ ਨਾਲ ਓਤ-ਪੋਤ ਹੈ..."[9] ਅਤੇ "ਉਹ ਓਮ ਨਾਮ ਦੇ ਮਹੱਤਵ ਅਤੇ ਵੈਦਿਕ ਸੰਸਕ੍ਰਿਤੀ ਦੀ ਗੱਲ ਕਰਦੇ ਹਨ।"[10] ਬਸ ਇਹ ਹੈ ਸਾਰੀ ਗਿਰੀ। ਭਾਵ ਸਵਾਮੀ ਰਾਮ ਦੇਵ ਜੀ ਯੋਗਾ ਨੂੰ ਤਾਂ ਇੱਕ ਸਾਧਨ ਵਜੋਂ ਵਰਤ ਰਹੇ ਹਨ, ਉਹਨਾਂ ਦਾ ਅਸਲੀ ਮਕਸਦ ਤਾਂ "ਓਮ ਨਾਮ ਦਾ ਮਹੱਤਵ ਤੇ ਵੈਦਿਕ ਸੰਸਕ੍ਰਿਤੀ"[11] ਭਾਵ ਵੇਦਾਂ ਦੀ ਸੱਤਾ ਨੂੰ ਮੁੜ ਸਥਾਪਤ ਤੇ ਪ੍ਰਫੁੱਲਤ ਕਰਦਿਆਂ ਭਾਰਤੀ ਸਮਾਜ ਦੀਆਂ ਪ੍ਰਾਚੀਨ ਕਦਰ-ਕੀਮਤਾਂ ਨੂੰ ਸਿਰਫ ਹਿੰਦੂ ਕਦਰਾਂ-ਕੀਮਤਾਂ ਵਜੋਂ ਲੋਕ ਮਨਾਂ ਵਿਚ ਸਥਾਪਤ ਕਰਨਾ ਹੈ ਅਤੇ ਇਸ ਤਰ੍ਹਾਂ ਕਰਦਿਆਂ ਇਸ ਦੇਸ਼ ਦੀ ਵਿਰਾਸਤ ਨੂੰ ਅੱਜ ਦੇ ਹਿੰਦੂਆਂ, ਜਿਸਦੇ ਘੇਰੇ ਵਿਚ ਦੇਸ਼ ਦੇ ਸਾਰੀ ਵਾਸੀ ਨਹੀਂ ਗਿਣੀ ਜਾਂਦੀ, ਦੀ ਵਿਰਾਸਤ ਵਜੋਂ ਸਥਾਪਤ ਕਰਨਾ ਹੈ। ਇਸ ਤਰ੍ਹਾਂ ਨਾਲ ਹਿੰਦੂ ਰਾਸ਼ਟਰ ਬਣਾਉਣ ਲਈ ਭੋਇੰ ਤਿਆਰ ਕਰਨਾ ਹੈ।

ਇਹ ਸਾਡਾ ਕੋਈ ਦੋਸ਼ ਨਹੀਂ ਹੈ। ਇਸ ਦੀ ਪੁਸ਼ਟੀ ਬਲਬੀਰ ਪੁੰਜ ਜੀ ਦੇ ਲਿਖੇ ਲੇਖ ਤੋਂ ਹੀ ਮਿਲ ਜਾਂਦੀ ਹੈ ਜਿਸ ਵਿਚ ਉਹ ਲਿਖਦੇ ਹਨ ਕਿ "ਉਹ (ਸਵਾਮੀ ਰਾਮ ਦੇਵ-ਲੇਖਕ) ਖੁਦ ਹੀ ਕਹਿੰਦੇ ਹਨ ਕਿ ਉਨ੍ਹਾਂ ਦਾ ਉਦੇਸ਼ ਸ਼ਿਸ਼ ਬਣਾਉਣਾ ਨਹੀਂ, ਯੋਧਾ ਬਣਾਉਣਾ ਹੈ।"[12] ਭਲਾਂ ਯੋਗ ਅਚਾਰੀਆ ਨੂੰ ਯੋਗਾ ਕਰਨ ਜਾਂ ਕਰਵਾਉਣ ਲਈ ਯੋਧਿਆਂ ਦੀ ਲੋੜ ਕਿਉਂ ਹੈ? ਦੂਸਰਾ ਆਯੁਰਵੈਦਿਕ ਦਵਾਈਆਂ ਲਈ ਫਾਰਮੂਲੇ ਖੋਜਣ ਵਾਲੇ ਬੌਧਿਕ ਸਮਰੱਥਾ ਵਾਲੇ ਵਿਅਕਤੀਆਂ ਤੇ ਦਵਾਈਆਂ ਤਿਆਰ ਕਰਨ ਲਈ ਵਰਕਰਾਂ ਦੀ ਥਾਂ ਯੋਧਿਆਂ ਦੀ ਕੀ ਲੋੜ ਹੈ? ਯੋਧਿਆਂ ਦੀ ਲੋੜ ਤਾਂ ਸਿਰਫ ਯੁੱਧ ਲਈ ਹੀ ਹੁੰਦੀ ਹੈ। ਯੋਗਾ ਅਚਾਰੀਆ ਨੂੰ ਯੁੱਧ ਦੀ ਕੀ ਲੋੜ ਹੈ?

ਇਹ ਲੋੜ ਕਿਉਂ ਹੈ? ਕਿਉਂਕਿ ਇਹ ਇਨ੍ਹਾਂ ਹਿੰਦੂਵਾਦੀ ਸੰਗਠਨਾਂ ਦੀ ਲੀਹ ਰਹੀ ਤੇ ਰਹਿ ਰਹੀ ਹੈ। ਡਾ.ਮੁੰਜੇ ਦੀ ਵਿਚਾਰਧਾਰਾ ਦੀ ਪੁਸ਼ਟੀ ਕਰਦਿਆਂ ਅਖਿਲ ਭਾਰਤ ਹਿੰਦੂ ਮਹਾਂ ਸਭਾ ਦੀ ਪੱਤ੍ਰਿਕਾ ਨੇ ਲਿਖਿਆ ਹੈ ਕਿ ਡਾ.ਮੁੰਜੇ ਕਹਿੰਦਾ ਸੀ, "ਜਿਸਦੀ ਸੈਨਾ ਉਸਦਾ ਸ਼ਾਸ਼ਨ...।"[13] ਉਸਦਾ ਕਹਿਣਾ ਸੀ ਕਿ ਇਕੱਲਾ "ਸਤਿਅਮੇਵ ਜਯਤੇ"[14] ਕਹਿਣ ਨਾਲ ਕੰਮ ਨਹੀਂ ਸਰਦਾ ਬਲਕਿ "ਵੇਦਾਂ ਦੀ ਰਾਖੀ ਲਈ" ਲਈ ਸ਼ਸ਼ਤਰ-ਧਾਰੀ "ਲਾਜ਼ਮੀ ਹੋਣਾ ਚਾਹੀਦਾ ਹੈ।"[15] ਬਸ ਇਸੇ ਕਰਕੇ ਇਹ ਸਵਾਮੀ 'ਯੋਧੇ' ਪੈਦਾ ਕਰ ਰਿਹਾ ਹੈ।



'ਯੋਧੇ' ਕਿਵੇਂ ਪੈਦਾ ਕਰ ਰਿਹਾ ਹੈ, ਇਹ ਦੇਖਣਾ ਵੀ ਜ਼ਰੂਰੀ ਹੈ। ਸਵਾਮੀ ਆਪਣੇ ਯੋਗਾ ਕੈਂਪਾਂ ਵਿਚ ਯੋਗਾ ਪਿਤਾਮਿਆਂ ਦੀ ਫੋਟੋਆਂ ਲਾਉਣ ਦੀ ਥਾਂ ਸ਼ਿਵਾਜੀ, ਮਹਾਰਾਣਾ ਪ੍ਰਤਾਪ ਅਤੇ ਗੁਰੂ ਗੋਬਿੰਦ ਸਿੰਘ ਦੀ ਫੋਟੋਆਂ ਲਾਉਂਦਾ ਹੈ। ਜਸੂਸਾਂ ਨੂੰ ਸਲਾਹ ਦਿੰਦਿਆਂ ਚਾਣਕੀਆ, ਜਿਸਦੀ ਨੀਤੀ 'ਤੇ ਇਹ ਚਲਦੇ ਹਨ, ਇਉਂ ਲਿਖਦਾ ਹੈ: "...ਮੰਦਰਾਂ ਦੀਆਂ ਕੰਧਾਂ ਉੱਤੇ ਵਾਹੀਆਂ ਤਸਵੀਰਾਂ, ਕੰਧਾਂ ਤੇ ਲਿਖੇ ਵਾਕਾਂ ਜਾਂ ਹੋਰ ਚਿੰਨ੍ਹਾਂ ਦੇ ਸੂਖਮ ਅਧਿਐਨ ਤੋਂ ਵੀ ਸ਼ਤਰੂ ਰਾਜੇ ਦੀ ਪਰਜਾ ਦੇ ਮਨੋਭਾਵਾਂ ਦਾ ਪਤਾ ਚਲ ਸਕਦਾ ਹੈ।"[16] ਸੋ ਇਨ੍ਹਾਂ ਫੋਟੋਆਂ ਤੋਂ ਸਵਾਮੀ ਦੇ 'ਯੋਧੇ' (ਅਸਲ 'ਚ ਜਨੂੰਨੀ) ਬਣਾਉਣ ਵਾਲੇ ਮਨੋਭਾਵ ਪ੍ਰਗਟ ਹੁੰਦੇ ਹਨ। ਹੋਰ ਫੋਟੋਆਂ ਲਾਉਣ ਪਿੱਛੇ ਕੋਈ ਧਾਰਮਿਕ ਸ਼ਰਧਾ ਨਹੀਂ। ਜੇਕਰ ਗੱਲ ਸ਼ਰਧਾ ਦੀ ਹੁੰਦੀ ਤਾਂ ਭਲਾਂ ਸ਼ਿਵਾ ਜੀ, ਜੋ ਹਿੰਦੂ ਧਰਮ ਦਾ ਧਾਰਨੀ ਸੀ, ਨਾਲ ਗੁਰੂ ਗੋਬਿੰਦ ਸਿੰਘ ਦਾ ਕੀ ਸੁਮੇਲ ਹੈ? ਹਿੰਦੂ, ਰਾਮ ਚੰਦਰ ਤੇ ਕ੍ਰਿਸ਼ਨ ਨੂੰ ਅਵਤਾਰ ਮੰਨਦੇ ਹਨ ਜਦੋਂ ਕਿ ਗੁਰੂ ਗੋਬਿੰਦ ਸਿੰਘ ਇਨ੍ਹਾਂ ਨੂੰ ਤੁੱਛ-ਪੁਰਸ਼ ਕਹਿੰਦਾ ਸੀ।[17]

ਯੋਗਾ ਕੈਂਪਾਂ ਵਿਚ ਯੋਗਾ-ਗੁਰੂਆਂ ਪਤੰਜਲੀ ਜਾਂ ਗੁਰੂ ਗੋਰਖ ਨਾਥ ਆਦਿ ਦੀਆਂ ਫੋਟੋਆਂ ਲਾਉਣ ਦੀ ਥਾਂ ਅਜਿਹੀਆਂ ਚੋਣਵੀਆਂ ਫੋਟੋਆਂ ਲਾਉਣਾ, ਜਿੰਨਾਂ ਦਾ ਲੜਾਕੂ ਪ੍ਰਭਾਵ ਪੈਂਦਾ ਹੋਵੇ, ਵੀ ਜਨੂੰਨੀ ਮਾਨਸਿਕਤਾ ਬਣਾਉਣ ਦੀ ਨੀਤੀ ਦਾ ਹਿੱਸਾ ਹੈ। ਜਨੂੰਨ, ਮਨੁੱਖ ਨੂੰ **ਪਾਗਲਪਨ ਵਰਗੀ ਸਥਿਤੀ 'ਚ ਲੈ ਜਾਂਦਾ ਹੈ ਜਿਸ ਵਿਚ ਮਨੁੱਖ ਗਲਤ ਜਾਂ ਠੀਕ ਦਾ ਨਿਰਣਾ ਕਰਨ ਤੋਂ ਅਪੰਗ ਹੋ ਜਾਂਦਾ ਹੈ।** ਇਸ ਧਿਰ ਨੂੰ ਹਿੰਦੂ ਰਾਸ਼ਟਰ ਬਣਾਉਣ ਲਈ ਜਨਤਾ ਦੀ ਅਜਿਹੀ ਮਾਨਸਿਕ ਸਥਿਤੀ ਦੀ ਲੋੜ ਹੈ ਤਾਂ ਕਿ ਜਨਤਾ ਇਹ ਸੋਚ ਹੀ ਨਾ ਸਕੇ ਉਹ ਅਸਲ ਵਿਚ ਆਪਣੇ ਉਲਟ ਧਨਵੰਤਿਆਂ ਦੇ ਹੀ ਇੱਕ ਗਰੁੱਪ ਦੇ ਜ਼ਾਬਰ ਰਾਜ ਖਾਤਰ ਵਰਤੀ ਜਾ ਰਹੀ ਹੈ।

ਹੁਣ ਸਵਾਮੀ ਦੀ ਲੀਹ ਇਕ ਵੇਰਾਂ ਫਿਰ ਸੰਖੇਪ 'ਚ ਦਹੁਰਾ ਲੈਣਾ ਠੀਕ ਰਹੇਗੀ। ਆਪਣੇ ਯੋਗ ਸਾਧਨਾਂ ਰਾਹੀਂ ਵੈਦਿਕ ਸੰਸਕ੍ਰਿਤੀ ਦੀ ਗੱਲ ਕਰਦਾ ਹੈ, ਸ਼ਿਸ਼ਾਂ ਦੀ ਥਾਂ 'ਯੋਧੇ' ਬਣਾਉਂਦਾ ਹੈ, ਪ੍ਰਾਚੀਨ ਕਦਰਾਂ-ਕੀਮਤਾਂ, ਜੋ ਸਮੁੱਚੇ ਦੇਸ਼ ਵਾਸੀਆਂ ਦੀਆਂ ਸਾਂਝੀਆਂ ਹਨ, ਨੂੰ ਸਿਰਫ ਹਿੰਦੂਆਂ ਦੀ ਵਿਰਾਸਤ ਵਜੋਂ ਸਥਾਪਤ ਕਰਨ ਦੀ ਗੱਲ ਕਰਦਾ ਹੈ ਅਤੇ ਇਸ ਤਰ੍ਹਾਂ ਹਿੰਦੂ ਰਾਸ਼ਟਰ ਲਈ ਭੋਇੰ ਤਿਆਰ ਕਰਦਾ ਹੈ। ਇਸ ਤੋਂ ਸਹਿਜੇ ਹੀ ਅੰਦਾਜ਼ਾ ਬਣ ਜਾਂਦਾ ਹੈ ਕਿ ਸਵਾਮੀ ਦੇ ਆਧਾਰ ਵਧਣ-ਘਟਣ ਬਾਰੇ ਸੰਘ ਪਰਿਵਾਰ ਦਾ ਚਿੰਤਤ ਹੋਣਾ ਸੁਭਾਵਿਕ ਹੈ। ਇਸ ਕਰਕੇ ਹੀ ਸੰਘ ਪਰਿਵਾਰ ਦਵਾਈਆਂ ਜਾਂ ਯੋਗਾ ਦੇ ਮਸਲੇ ਨੂੰ ਧਾਰਮਿਕ ਰੰਗਤ ਦੇ ਰਿਹਾ ਹੈ। ਦਵਾਈਆਂ ਜਾਂ ਕਸਰਤ ਦਾ ਤਾਂ ਕੋਈ ਧਰਮ ਨਹੀਂ ਹੁੰਦਾ। ਇਹ ਤਾਂ ਸਾਰੇ ਮਨੁੱਖੀ ਪ੍ਰਾਣੀਆਂ ਲਈ ਇੱਕੋ ਜਿਹੇ ਚੰਗੇ ਜਾਂ ਬੁਰੇ ਅਸਰ ਰਖਦੀਆਂ ਹਨ।

ਹਿੰਦੂ ਧਰਮ ਵਾਲੀ ਗਰੀਬ ਜਨਤਾ ਨੂੰ ਵੀ ਇਤਿਹਾਸ ਤੋਂ ਸਿੱਖਣਾ ਚਾਹੀਦਾ ਹੈ। ਸਾਡੇ ਦੇਸ਼ 'ਚ ਸ੍ਰੀ ਰਾਮ ਚੰਦਰ ਦੇ ਪਿਤਾ ਸ੍ਰੀ ਦਸ਼ਰਥ ਦੇ ਰਾਜ ਵੇਲੇ ਵੀ ਤਾਂ ਗਰੀਬੀ 'ਚ ਰਹਿ ਰਹੀ ਜਨਤਾ ਸੀ। ਬਲਕਿ ਜਨਤਾ ਦਾ ਕੁੱਝ ਹਿੱਸਾ ਤਾਂ ਦਾਸ-ਦਾਸੀਆਂ ਵਜੋਂ ਜੀਵਨ ਬਤੀਤ ਕਰਦਾ ਸੀ ਹਾਲਾਂਕਿ ਧਰਮ ਸਭ ਦਾ ਇੱਕੋ (ਹਿੰਦੂ) ਸੀ। ਮੰਨੇ-ਪ੍ਰਮੰਨੇ ਹਿੰਦੂ ਨੀਤੀ-ਘਾੜੇ ਚਾਣਕੀਆ ਦੀ ਹਦਾਇਤ 'ਤੇ ਉਸਦੀਆਂ ਦਾਸੀਆਂ ਨੇ ਆਪਣੀਆਂ ਛਾਤੀਆਂ 'ਤੇ ਜ਼ਹਿਰ ਮਲਕੇ ਰਾਜਾ ਪੋਰਸ ਦੇ ਮੂੰਹ ਨੂੰ ਛੁਆਇਆ ਤੇ ਉਹ ਮਰ ਗਿਆ।[18] ਪੋਰਸ ਦੇ ਮਰ ਜਾਣ 'ਤੇ ਚੰਦਰ ਗੁਪਤ ਮੋਰੀਆ ਨੇ ਉਸਦਾ ਰਾਜ-ਭਾਗ ਆਪਣੇ ਰਾਜ 'ਚ ਮਿਲਾ ਲਿਆ। ਪਰ ਮਿਲਕੇ ਬਣੇ ਇਸ ਰਾਜ 'ਚ ਵੀ ਦਾਸ-ਦਾਸੀਆਂ ਸਮੇਤ ਗਰੀਬ ਜਨਤਾ ਦੀ ਹਾਲਤ ਉਵੇਂ ਹੀ ਰਹੀ, ਨਾਲੇ ਇਸਦਾ ਕਰਤਾ-ਧਰਤਾ ਚਾਣਕੀਆ ਹਿੰਦੂ (ਬ੍ਰਾਹਮਣ) ਹੀ ਸੀ। ਸੋ ਇਤਿਹਾਸ ਗਵਾਹ ਹੈ ਕਿ ਰਾਜ ਕਿਸੇ ਵੀ ਧਰਮ ਦਾ ਰਿਹਾ ਹੋਵੇ, ਰਾਜਿਆਂ ਦਾ ਜੀਵਨ ਸੁਖਮਈ ਅਤੇ ਪਰਜਾ ਦਾ ਜੀਵਨ ਕਸ਼ਟਦਾਇਕ ਹੀ ਰਿਹਾ ਹੈ। ਇਸਤੋਂ ਇਸ ਅਸੂਲ ਦੇ ਸਹੀ ਹੋਣ ਦੀ ਪੁਸ਼ਟੀ ਹੁੰਦੀ ਹੈ ਕਿ ਧਰਮ, ਜਨਤਾ ਦੀਆਂ ਜੀਵਨ ਹਾਲਤਾਂ ਨੂੰ ਤੈਅ ਕਰਨ ਦਾ ਕਾਰਨ ਨਹੀਂ। ਜੀਵਨ ਹਾਲਤਾਂ ਨੂੰ ਤੈਅ ਕਰਨ ਦਾ ਕਾਰਨ ਇਹ ਹੈ ਕਿ ਕਿਰਤ ਦਾ ਫਲ (ਪੈਦਾਵਾਰ) ਵੰਡਣ ਦਾ ਅਧਿਕਾਰ ਕਿਸ ਕੋਲ ਹੈ, ਇਹ ਕਿਸਨੂੰ ਅਤੇ ਕਿੰਨਾ ਦਿੱਤਾ ਜਾਂਦਾ ਹੈ। ਇਸ ਲਈ ਹਿੰਦੂ ਭਾਈਚਾਰੇ ਦੀ ਗਰੀਬ ਜਨਤਾ ਨੂੰ ਕੋਈ ਭਰਮ ਨਹੀਂ ਹੋਣਾ ਚਾਹੀਦਾ ਕਿ ਹਿੰਦੂ ਰਾਸ਼ਟਰ (ਧਰਮੀ ਰਾਜ) 'ਚ ਉਨ੍ਹਾਂ ਦੀ ਜੂਨ ਸੁਧਰ ਜਾਵੇਗੀ।

ਰਹੀ ਗੱਲ ਇਸ ਸੰਘ ਪਰਿਵਾਰ ਦੀ ਧਾਰਮਿਕ ਸ਼ਰਧਾ ਦੀ। ਇਨ੍ਹਾਂ 'ਚੋਂ ਕਿਸੇ ਨੇ ਇਹ ਨਹੀਂ ਕਿਹਾ ਕਿ ਹਿੰਦੂ ਧਰਮ ਵਾਲਿਆਂ ਨੂੰ ਜਾਨਵਰਾਂ 'ਤੇ ਮਨੁੱਖੀ ਅੰਸ਼ਾਂ ਵਾਲੀਆਂ ਦਵਾਈਆਂ ਖਵਾਉਣਾਂ (ਤੇ ਖਾਸ ਕਰ ਬਿਨਾਂ ਦੱਸੇ ਤੋਂ) ਧਰਮ ਦੇ ਉਲਟ ਕਰਮ ਹੈ। ਸੋ ਇਹ ਸਾਰਾ ਵਾ-ਵੇਲਾ ਕਿਸੇ ਸ਼ਰਧਾ 'ਚੋਂ ਨਹੀਂ ਬਲਕਿ ਧਾਰਮਿਕ ਭਾਵਨਾਵਾਂ ਨੂੰ ਵਰਤਕੇ ਆਪਣੇ ਮਨਸੂਬੇ ਦੀ ਪੂਰਤੀ ਕਰਨ ਲਈ ਹੈ।

ਸਾਰੀ ਵਿਚਾਰ-ਚਰਚਾ ਦਾ ਨਿਚੋੜ ਇਹੀ ਹੈ ਕਿ ਸਵਾਮੀ ਜੀ ਦੇ ਦਾਮਨ 'ਤੇ ਦਾਗ ਲੱਗਣੋਂ ਬਚਾਉਣ ਲਈ ਧਰਮ ਦੀ ਢਾਲ ਇਸ ਲਈ ਵਰਤ ਰਹੀ ਹੈ ਕਿਉਂਕਿ ਉਹ ਇਕ ਅਜਿਹਾ ਮਾਹੌਲ ਅਤੇ 'ਯੋਧੇ' ਤਿਆਰ ਕਰ ਰਿਹਾ ਹੈ ਜੋ ਹਿੰਦੂ ਰਾਸ਼ਟਰ ਸਥਾਪਤ ਕਰਨ ਲਈ ਲੋੜੀਂਦਾ ਹੈ; ਜੇਕਰ ਇਹ ਸਥਾਪਤ ਹੋ ਜਾਂਦਾ ਹੈ ਤਾਂ ਅਮੀਰ-ਗਰੀਬ ਦਰਮਿਆਨ ਪਾੜਾ ਨਹੀਂ ਮਿਟੇਗਾ; ਸਿਰਫ ਜੋ ਹੋਵੇਗਾ ਤਾਂ ਇਹੀ ਕਿ ਉਦੋਂ ਇੱਕੋ-ਧਰਮੀ ਰਾਜ ਹੋਵੇਗਾ ਤੇ ਕੋਈ ਵੀ ਹੱਕ-ਸੱਚ ਲਈ (ਸਮੇਤ ਧਾਰਮਿਕ ਅਜ਼ਾਦੀ ਦੇ) ਆਵਾਜ਼ ਵੀ ਨਹੀਂ ਉਠਾ ਸਕੇਗਾ, ਕਿਉਂਕਿ ਉਦੋਂ ਇਸ ਦਾ ਮਤਲਬ ਧਰਮ ਵਿਰੁੱਧ ਬਗਾਵਤ ਹੋਵੇਗਾ; ਇਸ 'ਚ ਹਿੰਦੂਆਂ ਸਮੇਤ ਸਮੁੱਚੀ ਜਨਤਾ ਨੂੰ ਇੱਕੋ-ਰੱਸੇ ਬੰਨ੍ਹਿਆ ਜਾਵੇਗਾ। ਅੱਜ ਸਮਾਂ ਹੈ ਕਿ ਗਰੀਬ ਜਨਤਾ ਇੱਕ-ਮੁੱਠ ਹੋਵੇ ਅਤੇ ਅਮੀਰਾਂ ਦੇ ਹੀ ਇੱਕ ਗਰੁੱਪ ਵੱਲੋਂ ਰਾਜ-ਗੱਦੀ ਹਾਸਲ ਕਰਨ ਲਈ ਧਰਮ ਦੀ ਓਟ ਲੈ ਕੇ ਚਲਾਈ ਜਾ ਰਹੀ ਇਸ ਫਾਸ਼ੀ ਲਹਿਰ ਦਾ ਡਟਕੇ ਵਿਰੋਧ ਕਰੇ ਤੇ ਆਪਣੀ ਹੋਣੀ ਆਪਣੇ ਹੱਥ ਲਵੇ। ☉

ਹਵਾਲੇ:1,4,9,10,11,12, ਦੈਨਿਕ ਜਾਗਰਣ ਕ੍ਰਮਵਾਰ 23,5,10. ਜਨਵਰੀ, 2006; 2, ਨਵਾਂ ਜ਼ਮਾਨਾ...;3,16 ਕੌਟਿਲਿਯ(ਚਾਣਕੀਆ) ਕ੍ਰਿਤ ਅਰਥ-ਸ਼ਾਸਤ੍ਰ, ਸਫਾ 43 ਤੇ 65, ਪ੍ਰਕਾਸ਼ਨ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਨ 1996; 5, ਪੰਜਾਬੀ ਟ੍ਰਿਬਿਊਨ 10.1.2066; 6, ਜੱਗ ਬਾਣੀ 7.1.06;7,8 ਤਹਿਲਕਾ(ਅੰਗਰੇਜ਼ੀ) 21.1.06; 13,14,15 ਹਿੰਦੂ ਸਭਾ ਵਾਰਤਾ(ਹਿੰਦੀ) 7 ਦਸੰਬਰ ਤੋਂ 13 ਦਸੰਬਰ,2005; 17,ਸ਼ਬਦਾਰਥ - ਦਸਮ ਗ੍ਰੰਥ ਸਾਹਿਬ, ਪੋਥੀ ਪਹਿਲੀ, (ਪੰਨਾ 55) - ਪੰਜਾਬੀ ਯੂਨੀਵਰਸਿਟੀ ਪਟਿਆਲਾ, ਤੀਜਾ ਸੰਸਕਰਣ 1995; 18,ਪੰਜਾਬ ਦਾ ਇਤਿਹਾਸ ਗੁਰੂ-ਕਾਲ 1469-1708, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000, ਸਫਾ 25।

(ਨੋਟ: ਅਸੀਂ ਬਹੁ-ਕੌਮੀ ਕਾਰਪੋਰੇਸ਼ਨਾਂ ਦੀ ਲੁੱਟ ਦੇ ਵਿਰੁੱਧ ਹਾਂ। ਇਸ ਸਬੰਧੀ ਸਾਡੇ ਮੈਗਜ਼ੀਨ ਦਾ 2003 ਦੇ ਜਨਵਰੀ ਅੰਕ ਵਿਚ ਇਸੇ ਲੇਖਕ ਦਾ ਲੇਖ ਦੇਖਿਆ ਜਾ ਸਕਦਾ ਹੈ)

ਔਰਤ ਦਿਵਸ ਨੂੰ ਸਮਰਪਿਤ

# ਔਰਤ ਦੀ ਸਥਿਤੀ ਕੀ ਹੈ ?

ਅਫਜ਼ਲ ਤੌਸੀਫ

ਸਦਾ ਤੋਂ ਅਮੀਰ ਔਰਤ ਦੇ ਮਸਲੇ ਥੋੜ੍ਹੇ ਰਹੇ ਹਨ।ਇਕੋ ਵੱਡਾ ਮਸਲਾ ਕਿ ਉਹ ਮਰਦ ਤੋਂ ਨੰਬਰ 2 ਤੇ ਹੈ। ਨਵੇਂ ਹਾਲਾਤ ਵਿਚ ਉਹਨੂੰ ਬਰਾਬਰੀ ਵੀ ਮਿਲ ਗਈ ਹੈ। ਕਿਤੇ-ਕਿਤੇ ਉਹ ਮਰਦ ਤੋਂ ਅੱਗੇ ਵੀ ਚਲੀ ਗਈ ਹੈ। ਮੱਧ ਵਰਗ ਦੀ ਔਰਤ ਚੱਕੀ ਦੇ ਦੋ ਪੁੜਾਂ ਵਿਚ ਫਸੀ ਹੈ। ਪਰ ਨਵੀਂ ਦੁਨੀਆਂ ਵਿਚ ਆ ਕੇ ਉਹਨੇ ਵਿੱਦਿਆ ਰਾਹੀਂ ਤੇ ਪੈਦਾਵਾਰੀ ਅਮਲ ਵਿਚ ਆਪਣਾ ਚੋਖਾ ਹਿੱਸਾ ਪਾ ਕੇ ਇਕ ਪੱਕੀ ਥਾਂ ਬਣਾ ਲਈ ਹੈ। ਹੁਣ ਉਹ ਬਰਾਬਰੀ ਦੀ ਮੰਗ ਮਿੰਨਤ ਨਾਲ ਜਾਂ ਜੋਸ਼ ਨਾਲ ਨਹੀਂ ਕਰ ਰਹੀ। ਬਰਾਬਰ ਹੋ ਕੇ ਕਰ ਰਹੀ ਏ। ਹਰ ਥਾਂ ਪੜ੍ਹਾਈ-ਲਿਖਾਈ, ਨੌਕਰੀ, ਕਾਰੋਬਾਰ, ਕਲਰਕੀ, ਅਫਸਰੀ ਤੇ ਸਿਰਜਨਾਤਮਿਕ ਕੰਮ ਦੇ ਮੌਕੇ ਹਨ। ਹੁਣ ਉਹ ਮੁਕਾਬਲਾ ਜਿੱਤ ਵੀ ਰਹੀ ਏ। ਇਸ ਵੇਲੇ ਉਸ ਦੀ ਵੱਡੀ ਮੁਸ਼ਕਿਲ ਇਕੋ ਹੈ ਕਿ ਪੁਰਾਣੇ ਤੇ ਨਵੇਂ ਸਮਾਜ ਦੇ ਵਿਚਕਾਰ ਹੋਣ ਕਰਕੇ ਅਜੇ ਤਾਈਂ ਉਹਦੀ ਹੈਸੀਅਤ ਪ੍ਰੀਭਾਸ਼ਿਤ ਨਹੀਂ ਹੋ ਸਕੀ। ਘਰ ਦੇ ਅੰਦਰ ਇਕ ਹੈਸੀਅਤ ਹੈ। ਘਰੋਂ ਬਾਹਰ ਦੇ ਕੰਮ ਵਿਚ ਵੀ ਇਕ ਹੈਸੀਅਤ ਹੈ। ਦੋਵਾਂ ਵਿਚ ਤਾਲਮੇਲ ਕੋਈ ਨਹੀਂ। ਇਸੇ ਤਰ੍ਹਾਂ ਤੇ ਇਸੇ ਕਰਕੇ ਮਰਦ ਨਾਲ ਵੀ ਤਾਲਮੇਲ ਠੀਕ ਨਹੀਂ ਬਣ ਸਕਿਆ। ਸਾਰਾ ਕਸੂਰ ਸਮਾਜ ਦੇ ਅੰਦਰ ਦੀ ਗੜਬੜ ਦਾ ਹੈ। ਸਾਡੇ ਵਰਗੇ ਮੁਲਕਾਂ ਦੇ ਸਮਾਜ ਵਿਚ ਜਮਹੂਰੀਅਤ ਨਹੀਂ ਪੱਕੀ, ਪੂਰੀ ਡਿਕਟੇਟਰਸ਼ਿੱਪ ਵੀ ਨਹੀਂ। ਪੁਰਾਣੇ ਦਸਤੂਰ ਰੱਦ ਕੀਤੇ ਬਗੈਰ ਨਵੇਂ ਬਣਾਏ ਜਾ ਰਹੇ ਹਨ। ਇਸ ਦਾ ਅਸਰ ਮੱਧ ਵਰਗ ਦੀ ਔਰਤ ਤੇ ਮਰਦ ਉੱਤੇ ਵੀ ਪੈਂਦਾ ਰਹਿੰਦਾ ਹੈ।

### ਤੀਜੇ ਦਰਜੇ ਦੀ ਔਰਤ

ਤੀਸਰੇ ਦਰਜੇ ਦੀ ਔਰਤ ਸਦਾ ਤੋਂ ਪੈਦਾਵਾਰੀ ਅਮਲ ਵਿਚ ਹਿੱਸਾ ਪਾਉਂਦੀ ਆਈ ਏ। ਅੱਜ ਹੋਰ ਜ਼ਿਆਦਾ ਪਾ ਰਹੀ ਏ। ਪਰ ਹਾਲੇ ਤਾਈਂ ਉਹਨੂੰ ਮਾਲਕ ਹੋਣ ਦਾ ਹੱਕ ਨਹੀਂ ਮਿਲਿਆ। ਆਪਣੀ ਮਿਹਨਤ ਦੀ ਮਾਲਕ ਵੀ ਨਹੀਂ ਬਣ ਸਕੀ। ਉਹਦੀ ਜਾਨ ਆਪਣੀ ਨਹੀਂ। ਕੋਈ ਪਛਾਣ ਵੀ ਨਹੀਂ। ਉਹਦੇ ਮਾਲਕ ਕਈ। ਉਹਦੇ ਖੁਦਾ ਵੀ ਕਈ। ਇਕ ਮੋਟੇ ਅੰਦਾਜ਼ੇ ਮੁਜਬ ਉਹ ਕੰਮ ਦਾ 66 ਫੀਸਦੀ ਹਿੱਸਾ ਕਰਦੀ ਏ। ਛੇ-ਸੱਤ ਸਾਲ ਦੀ ਉਮਰ ਤੋਂ ਲੈ ਕੇ ਸੱਠ-ਸੱਤਰ ਸਾਲ ਦੀ ਉਮਰ ਤੱਕ ਕਮਰ-ਤੋੜ ਕੰਮ। ਮਾਂ ਦੇ ਬਾਲ ਖਿਡਾਉਣ, ਪਾਲਣ ਤੋਂ ਲੈ ਕੇ ਆਪਣੇ ਤੇ ਫਿਰ ਪੁੱਤਰ ਦੇ ਬੱਚੇ ਪਾਲਣ ਤੱਕ। ਬਾਪ ਦੇ ਘਰ ਤੋਂ ਲੈ ਕੇ ਪਤੀ ਤੇ ਅੱਗੋਂ ਪੁੱਤਰ-ਘਰ ਵਿਚ ਕੰਮ ਈ ਕੰਮ ਉਹਦੇ ਹਿੱਸੇ ਆਉਂਦੇ ਨੇ। ਪਰ ਇਹ ਨਿਰਾ ਘਰ ਦਾ ਕੰਮ ਈ ਨਹੀਂ ਹੁੰਦਾ। ਬਾਹਰ ਦੀ ਮਜ਼ਦੂਰੀ, ਖੇਤ, ਫੈਕਟਰੀ, ਸੜਕ ਤੇ ਅਮੀਰਾਂ ਦੇ ਘਰਾਂ ਦਾ ਝਾੜੂ ਪੋਚਾ, ਭਾਂਡੇ, ਕੱਪੜੇ, ਬਾਲ ਖਿਡਾਉਣੇ। ਥੱਲੜੇ ਦਰਜੇ ਦੀਆਂ ਕੁਝਔਰਤਾਂ ਨਿੱਕੇ-ਨਿੱਕੇ ਕਾਰੋਬਾਰ ਕਰਦੀਆਂ ਹਨ। ਛਾਬੜੀ, ਰੇੜ੍ਹੀ, ਨੌਕਰੀਆਂ ਵਿਚ ਘਰੇਲੂ ਨੌਕਰਾਣੀ, ਸੇਲ ਗਰਲ, ਕਲਰਕ, ਸੈਕਟਰੀ, ਉਸਤਾਨੀ, ਨਰਸ ਤੇ ਹੋਰ ਕਈ ਕੁੱਝ। ਪਰ ਇੱਜ਼ਤ ਤੇ ਆਦਮਨੀ ਘੱਟ-ਘੱਟ।

### ਵੱਡਾ ਖੁਦਾ

ਇਨ੍ਹਾਂ ਔਰਤਾਂ ਦੇ ਉੱਪਰ ਇਕ ਵੱਡਾ ਖੁਦਾ ਏ। ਉਹਦਾ ਨਾਂਅ ਸਮਾਜ ਏ। ਇਸ ਸਮਾਜ ਥੱਲੇ, ਦਰਜਨ ਭਰ ਨਿੱਕੇ-ਵੱਡੇ ਖੁਦਾ, ਮੱਥਿਆਂ 'ਤੇ ਵੱਟ ਪਾਈ, ਹੱਥ ਵਿਚ ਫਤਵੇ ਲਈ, ਮੂੰਹ ਵਿਚ ਗਾਲ੍ਹਾਂ ਭਰੀ ਤੇ ਦਿਮਾਗ ਵਿਚ ਫਤੂਰ ਪਾਲ ਕੇ ਬੈਠੇ ਨੇ। ਇਹ ਖੁਦਾ ਕਿਤੇ ਮੁੱਲਾਂ, ਕਿਤੇ ਪੰਡਿਤ, ਕਿਤੇ ਮਾਲਕ, ਕਿਤੇ ਠੇਕੇਦਾਰ ਏ ਤੇ ਕਿਸੇ ਥਾਂ ਉਹਦਾ ਨਾਂਅ ਪਤੀ ਏ, ਕਿਤੇ ਬੌਸ। ਇਸੇ ਤਰ੍ਹਾਂ ਭੁੱਖ, ਗਰੀਬੀ ਦੇ ਸੰਗਲ ਨੇ। ਇੱਜ਼ਤ-ਬੇਇੱਜ਼ਤੀ ਦੇ ਮਿਆਰ ਨੇ। ਗੁੰਡਾ ਰਾਜ, ਭੈੜੀ ਜਮਹੂਰੀਅਤ ਵੋਟ ਲੁੱਟ ਕੇ ਲੈ ਜਾਂਦੀ ਹੈ।

ਤੁਸੀਂ ਕਹਿ ਸਕਦੇ ਹੋ, ਨਿਰਾ ਪੱਖਪਾਤ ਹੈ। ਨਿਰੀ ਔਰਤਾਂ ਦੀ ਗੱਲ ਹੋ ਰਹੀ ਹੈ। ਥੱਲੜੇ ਤਬਕੇ ਵਿਚ ਆਦਮੀ ਦੇ ਹਾਲਾਤ ਵੀ ਇਸੇ ਤਰ੍ਹਾਂ ਦੇ ਹਨ। ਉਹ ਵੀ ਕਿਤੇ ਕੋਹਲੂ ਦਾ ਬੈਲ, ਕਿਤੇ ਹਲ ਅੱਗੇ ਜੁਤਿਆ, ਕਿਤੇ ਖੇਤ ਮਜ਼ਦੂਰ, ਕਿਤੇ ਭੱਠੇ ਦਾ ਬੰਦੀਵਾਨ। ਮਿਹਨਤ ਵੇਚਦਾ ਏ। ਪਰ ਮੁੱਲ ਕੋਈ ਨਹੀਂ। ਨਿਰੀ ਵਗਾਰ ਕਰਦਾ ਏ। ਰੋਟੀ ਬਦਲੇ ਜਾਨ। ਉਹਦੇ ਸਿਰ ਉੱਤੇ ਵੀ ਭਾਰਾ ਬੋਝ ਏ। ਟੱਬਰ ਪਾਲਣਾ, ਮਾਪੇ ਰੱਖਣੇ, ਦੁਨੀਆਂ ਰੱਖਣੀ, ਪਰ ਉਹ ਕੁਝ ਵੀ ਨਹੀਂ ਰੱਖ ਸਕਦਾ। ਆਪਣਾ ਆਪ ਵੀ ਨਹੀਂ। ਜਿੰਨੀ ਦੇਰ ਆਪਣਾ ਜੁੱਸਾ ਵੇਚ ਸਕਦਾ ਏ, ਸਸਤੇ ਭਾਅ ਵੇਚਦਾ ਏ। ਛੇਕੜ ਕੱਖੋਂ ਹੌਲਾ ਹੋ ਕੇ ਗਲੀਆਂ ਵਿਚ ਰੁਲ ਜਾਂਦਾ ਏ। ਪੈਰਾਂ ਹੇਠ ਮਿੱਧਿਆ ਜਾਂਦਾ ਏ। ਇਸ ਆਦਮੀ ਜਿੰਨਾ ਦੁਖੀ ਕੋਈ ਨਹੀਂ। ਔਰਤ ਵੀ ਨਹੀਂ। ਖਬਰੇ ਕੌਣ-ਕੌਣ ਉਹਦੇ ਕੋਲੋਂ ਆਸ ਰੱਖਦਾ ਏ। ਮਾਪੇ, ਭੈਣ-ਭਰਾ, ਵਹੁਟੀ, ਬੱਚੇ, ਉਹ ਸਾਰਿਆਂ ਨੂੰ ਬੇਆਸ ਕਰਦਾ ਏ। ਆਪਣੇ ਦਿਲ ਨੂੰ ਵੀ। ਇਸ ਤਬਕੇ ਵਿਚ ਵੱਡਾ ਮਜ਼ਲੂਮ ਕੌਣ ਏ? ਮਰਦ ਜਾਂ ਔਰਤ? ਬੱਚੇ ਜਾਂ ਬੁੱਢੇ? ਬੜਾ ਮੁਸ਼ਕਿਲ ਏ ਵੱਖ-ਵੱਖ ਵੇਖਣਾ।

### ਵੱਡੀ ਮੁਸ਼ਕਿਲ

ਵੱਡੀ ਮੁਸ਼ਕਿਲ ਕਿਹੜੀ ਹੋਈ ਤੇ ਛੋਟੀ ਮੁਸ਼ਕਿਲ ਕਿਹੜੀ? ਵਰਗਾਂ ਵਿਚ ਵੰਡੇ ਸਮਾਜ ਵਿਚ ਕੋਈ ਗੱਲ ਵੀ ਸਾਫ ਨਹੀਂ ਹੁੰਦੀ। ਕਿਸੇ ਮਸਲੇ ਦਾ ਹੱਲ ਸੰਭਵ ਨਹੀਂ ਹੋ ਸਕਦਾ; ਜਦ ਤਾਈਂ ਸਮਾਜ ਨੂੰ ਬਦਲਿਆ ਨਹੀਂ ਜਾਂਦਾ। ਪਾਕਿਸਤਾਨੀ ਸਮਾਜ ਵਿਚ ਬੜੀਆਂ ਗੁੰਝਲਾਂ ਨੇ। ਇਥੇ ਹਾਲੇ ਤਾਈਂ ਉਹੋ ਪੁਰਾਣਾ ਸਮਾਜ ਏ। ਜਗੀਰਦਾਰੀ, ਕਬਾਇਲੀ, ਜਾਤ-ਗੋਤ, ਮਜ਼੍ਹਬੀ ਤੁਅੱਸਬ, ਭਾਸ਼ਾਈ ਨਫਰਤਾਂ, ਸਿਆਸੀ ਤੇ ਸੱਭਿਆਚਾਰਕ ਪਛੜੇਵਾਂ; ਇਸ ਤਰ੍ਹਾਂ ਦੇ ਸਮਾਜ ਅੱਜ ਇਕੀਵੀਂ ਸਦੀ ਵਿਚ ਵਾਰਾ ਨਹੀਂ ਖਾਂਦੇ। ਆਜ਼ਾਦੀ ਹੋਵੇ ਜਾਂ ਗੁਲਾਮੀ, ਸਾਰਿਆਂ ਵਾਸਤੇ ਹੁੰਦੀ ਏ ਜਾਂ ਸਾਰਿਆਂ ਵਾਸਤੇ ਨਹੀਂ ਹੁੰਦੀ। ਜੇ ਕਿਤੇ ਇਕ ਤਬਕਾ ਆਜ਼ਾਦ ਏ, ਦੂਜਾ ਗੁਲਾਮ ਏ; ਜਾਂ ਮਰਦ ਆਜ਼ਾਦ ਤੇ ਔਰਤਾਂ ਗੁਲਾਮ ਨੇ, ਤਾਂ ਇਹ ਸੱਚ ਅੱਧਾ ਵੀ ਨਹੀਂ। ਪਾਕਿਸਤਾਨ



ਵਿਚ ਅੱਜ ਹਰ ਮਾਮਲੇ ਵਿਚ ਅਫਰਾ-ਤਫਰੀ ਏ। ਅਜ਼ਾਦੀ ਹੈ ਨਾ ਜਮਹੂਰੀਅਤ। ਸਮਾਜਿਕ ਤਬਦੀਲੀ ਜੋ ਬਹੁਤ ਪਿੱਛੇ ਵੀਹਵੀਂ ਸਦੀ ਵਿਚ ਹੋਣੀ ਚਾਹੀਦੀ ਸੀ, ਹੋ ਨਹੀਂ ਸਕੀ। ਅੱਜ ਜੋ ਕੁਝ ਵੀ ਹੈ, ਅਸਲ ਨਹੀਂ, ਨਕਲ ਹੈ। ਅਜ਼ਾਦੀ, ਜਮਹੂਰੀਅਤ, ਦੇਸ਼ ਭਗਤੀ, ਔਰਤਾਂ ਦੀ ਆਜ਼ਾਦੀ, ਲੋਕਾਂ ਦੇ ਹੱਕ ਵਗੈਰਾ, ਸਭ ਝੂਠ, ਫਰੇਬ; ਬੱਸ ਖੋਖਲੇ ਲਫਜ਼ ਨੇ। ਇਸੇ ਲਈ ਕੋਈ ਕੁਝ ਨਹੀਂ ਜਾਣਦਾ, ਕੁਝ ਨਹੀਂ ਸਮਝਦਾ। ਆਜ਼ਾਦੀ ਇਕ ਦਿਨ ਵਾਸਤੇ ਨਹੀਂ ਹੁੰਦੀ। ਜਮਹੂਰੀਅਤ ਡੱਬੇ ਵਿਚ ਪਰਚੀ ਪਾਉਣ ਦਾ ਨਾਂਅ ਨਹੀਂ ਕਿਉਂ ਜੋ ਉਸ ਪਰਚੀ ਨਾਲ ਤੁਸੀਂ ਕਿਸੇ ਜਮਹੂਰੀਅਤ ਦੇ ਮੁਖਲਿਫ ਨੂੰ ਚੁਣ ਰਹੇ ਹੋ, ਇਕ ਨਹੀਂ ਤਾਂ ਦੂਜਾ। ਜਮਹੂਰੀਅਤ ਦਾ ਮਤਲਬ ਡੱਬੇ 'ਚੋਂ ਨਹੀਂ ਨਿਕਲਦਾ, ਜ਼ਿੰਦਗੀ ਵਿਚੋਂ ਉਗਦਾ ਏ। ਇਸੇ ਤਰ੍ਹਾਂ ਔਰਤਾਂ ਦੀ ਆਜ਼ਾਦੀ 'ਡੇ' ਮਨਾਉਣ ਨਾਲ ਪੂਰੀ ਨਹੀਂ ਹੁੰਦੀ। ਔਰਤਾਂ ਦੀ ਆਜ਼ਾਦੀ ਦਾ ਮਤਲਬ ਯੂ.ਐਨ.ਓ. ਦੇ ਚਾਰਟਰ ਵਿਚ ਨਹੀਂ; ਉਸ ਸਮਾਜ ਦੇ ਜ਼ਿਹਨ ਵਿਚ ਲਿਖਿਆ ਜਾਂਦਾ ਏ, ਜੋ ਆਜ਼ਾਦੀ ਵਾਸਤੇ ਜੱਦੋ-ਜਹਿਦ ਕਰਦਾ ਏ। ਪੈਦਾਵਾਰੀ ਤੇ ਦੌਲਤ ਦੇ ਮਕਬੂਜ਼ਾ ਸਾਧਨਾਂ ਨੂੰ ਸਾਰਿਆਂ ਲਈ ਹੱਕ-ਹਿੱਸਾ ਬਣਾਉਣ ਲਈ ਜੱਦੋ-ਜਹਿਦ ਦੀ ਕਾਮਯਾਬੀ, ਕਿਸੇ ਸਮਾਜ ਨੂੰ ਅੰਦਰੋਂ ਬਾਹਰੋਂ ਆਜ਼ਾਦ ਕਰਦੀ ਏ।

### ਔਰਤ ਦੀ ਅਜ਼ਾਦੀ

ਸਾਡੇ ਇਥੇ ਔਰਤ ਦੀ ਆਜ਼ਾਦੀ ਦਾ ਤਸੱਵਰ ਬੜਾ ਗਲਤ ਏ। ਕੁਝ ਔਰਤਾਂ ਕੱਪੜਿਆਂ ਤੋਂ ਆਜ਼ਾਦ ਹੋਣਾ ਚਾਹੁੰਦੀਆਂ ਨੇ। ਕੁਝ ਔਰਤਾਂ ਘਰ ਦੀ ਰੀਤ-ਰਵਾਇਤ ਕੋਲੋਂ ਛੁਟਕਾਰਾ ਮੰਗਦੀਆਂ ਨੇ। ਕੁਝ ਔਰਤਾਂ ਲਈ ਤਲਾਕ ਲੈਣ ਦੀ ਆਜ਼ਾਦੀ ਅਸਲ ਆਜ਼ਾਦੀ ਏ। ਕੁਝ ਫਹਿਸ਼-ਨਿਗਾਰੀ (ਨੰਗੇਜ਼)ਨੂੰ ਆਜ਼ਾਦੀ ਸਮਝਦੀਆਂ ਹਨ। ਇਸ ਤਰ੍ਹਾਂ ਹੁੰਦਾ ਵੀ ਏ। ਜਦੋਂ ਕੋਈ ਸਮਾਜ ਅੰਦਰੋਂ ਨਾ ਬਦਲਿਆ ਹੋਵੇ, ਹੱਕਦਾਰ ਨੂੰ ਹੱਕ ਲੈਣ ਦਾ ਹੌਂਸਲਾ ਨਾ ਕਰ ਸਕਦਾ ਹੋਵੇ, ਉਹ ਤਾਂ ਆਪ ਈ ਗੁਲਾਮ ਏ। ਆਪ ਗੁਲਾਮ ਕਿਸੇ ਹੋਰ ਨੂੰ ਆਜ਼ਾਦੀ ਕਿਸ ਤਰ੍ਹਾਂ ਦੁਆ ਸਕਦਾ ਏ। ਇਕ ਜਗੀਰਦਾਰੀ ਤੇ ਸਰਦਾਰੀ ਨਿਜ਼ਾਮ ਵਾਲੇ ਸਮਾਜ ਵਿਚ ਜਿਥੇ ਜਰਨੈਲੀ ਰਾਜ ਹੋਵੇ, ਕਿਸੇ ਤਰ੍ਹਾਂ ਦਾ ਲੋਕ-ਸੰਘਰਸ਼ ਵੀ ਨਾ ਹੋਵੇ, ਔਰਤਾਂ ਦੀ ਆਜ਼ਾਦੀ ਵਾਲੀ ਗੱਲ ਮਜ਼ਾਕ ਲਗਦੀ ਏ। ਇਹ ਮਜ਼ਾਕ ਸਦਾ ਈ ਬਸਤੀਵਾਦੀ ਮਾਲਕ ਗੁਲਾਮਾਂ ਨਾਲ ਕਰਦੇ ਰਹੇ ਨੇ। ਕਦੇ ਕਿਸੇ ਕਨੀਜ਼ ਨੂੰ ਮਲਕਾ ਬਣਾ ਕੇ, ਕਦੇ ਅਫਗਾਨਿਸਤਾਨ ਉੱਤੇ ਬੰਬਾਰੀ ਕਰਕੇ, ਕਦੇ ਇਰਾਕ ਨੂੰ ਫ਼ਤਹਿ ਕਰਕੇ।

ਬੁਰਕਾ, ਚਾਦਰ ਗੁਲਾਮੀ ਦੀ ਅਲਾਮਤ ਨਹੀਂ। ਬੇਸ਼ੁਮਾਰ ਗੁਲਾਮ ਔਰਤਾਂ ਨੰਗੇ ਸਿਰ ਤੇ ਨੰਗੇ ਪੈਰ ਲਈ ਫਿਰਦੀਆਂ ਨੇ। ਬੇਸ਼ੁਮਾਰ ਔਰਤਾਂ ਨੇ ਪਿੰਡੇ ਵੀ ਨੰਗੇ ਕਰ ਲਏ। ਪਰ ਆਜ਼ਾਦੀ ਤਾਂ ਪੂਰੇ ਸਮਾਜ ਦੀ ਆਜ਼ਾਦੀ ਨਾਲ ਜੁੜੀ ਹੋਈ ਜ਼ਿੰਦਗੀ ਏ। ਸਮਾਜ ਨੂੰ ਬਦਲ ਕੇ ਈ ਆਜ਼ਾਦੀ ਜਿੱਤੀ ਜਾ ਸਕਦੀ ਏ। ਸਮਾਜ ਦੀ ਤਬਦੀਲੀ ਦਾ ਤਸੱਵਰ ਵੀ ਤੇ ਪੂਰਾ ਨਹੀਂ। ਇਕ ਔਰਤ ਚਾਦਰ, ਚਾਰ-ਦੀਵਾਰੀ ਦਾ ਤਹੱਫਜ਼ (ਸੁਰੱਖਿਆ) ਲੱਭਦੀ ਫਿਰਦੀ ਏ, ਦੂਜੀ ਇਸ ਕੈਦ ਤੋਂ ਆਜ਼ਾਦੀ। ਆਜ਼ਾਦੀ ਦਾ ਅਸਲ ਮਤਲਬ ਲੱਭਣ ਦੀ ਕੋਸ਼ਿਸ਼ ਤਾਂ ਕੋਈ ਵੀ ਨਹੀਂ ਕਰ ਰਹੀ।

ਪਰ ਸਾਰੀ ਗੱਲ ਔਰਤ ਦੇ ਸੋਚਣ ਜਾਂ ਚਾਹੁਣ ਦੀ ਨਹੀਂ। ਸਾਡੇ ਇਥੇ ਦਾਨਿਸ਼ਵਰ ਬੜਾ ਗਲਤ ਸੋਚਦਾ ਰਹਿੰਦਾ ਏ। ਔਰਤਾਂ ਬਾਰੇ ਜਦੋਂ ਵੀ ਗੱਲ ਹੁੰਦੀ ਏ, ਇਕ ਆਮ ਤੇ ਘਪਲੇ ਵਾਲੀ ਗੱਲ ਹੁੰਦੀ ਏ, ਨਿਤਾਰਾ ਨਹੀਂ ਹੁੰਦਾ। ਕਿਸ ਤਬਕੇ ਦੀ ਔਰਤ ਦੇ ਕੀ ਮਸਲੇ ਨੇ? ਔਰਤ ਦੀ ਆਜ਼ਾਦੀ ਦਾ ਮਤਲਬ ਕੀ ਏ? ਮਰਦ ਕੋਲੋਂ ਆਜ਼ਾਦੀ? ਜਾਂ ਸਮਾਜ ਕੋਲੋਂ? ਸਿਆਸੀ ਆਜ਼ਾਦੀ ਜਾਂ ਆਰਥਿਕ ਸਹੂਲਤ? ਅਸਲ ਆਜ਼ਾਦੀ ਤਾਂ ਆਰਥਿਕ ਆਜ਼ਾਦੀ ਏ। ਬਾਕੀ ਸਭ ਕੁਝ ਯੂਰਪ, ਅਮਰੀਕਾ, ਦੀ ਨਕਲ ਏ। ਐਨ.ਜੀ.ਓਜ਼ ਕੋਲ ਕੋਈ ਤਸੱਵਰ ਈ ਨਹੀਂ। ਪਾਕਿਸਤਾਨ ਦੀ ਜ਼ਮੀਨ ਤੇ ਜ਼ਨ (ਔਰਤ) ਬਾਰੇ, ਖੁਦ ਆਮ ਔਰਤ ਗੂੰਗੀ ਏ। ਅਨਪੜ੍ਹ ਹੋਣ ਕਰਕੇ ਉਹਦੀ ਆਵਾਜ਼ ਕੋਈ ਨਹੀਂ। ਪਰ ਜੇ ਕੋਈ ਉਹਦੇ ਕੋਲੋਂ ਪੁੱਛੇ ਤਾਂ ਉਹ ਔਰਤ ਬੜੀ ਸਮਝਦਾਰ ਏ। ਆਜ਼ਾਦੀ ਗੁਲਾਮੀ ਦਾ ਮਤਲਬ ਉਸੇ ਨੂੰ ਪਤਾ ਏ। ਉਹ ਆਪਣੇ ਨਾਲ ਆਪਣੇ ਟੱਬਰ ਦੀ ਆਜ਼ਾਦੀ ਚਾਹੁੰਦੀ ਏ। ਕਮਾਉਣ ਖਾਣ ਦੀ ਆਜ਼ਾਦੀ। ਨਵੀਂ ਤੇ ਚੰਗੀ ਜ਼ਿੰਦਗੀ ਲੱਭ ਲਿਆਉਣ ਦੀ ਆਜ਼ਾਦੀ। ਰੋਟੀ, ਕੱਪੜਾ, ਮਕਾਨ ਤੇ ਮਾੜੀ ਜਿਹੀ ਇੱਜ਼ਤ ਹਾਸਲ ਕਰਨ ਦੀ ਆਜ਼ਾਦੀ।

### ਬਲੋਚਿਸਤਾਨ ਦੀ ਔਰਤ

ਇਸ ਵੇਲੇ ਮੈਨੂੰ ਡਾ.ਸ਼ਾਹ ਮੁਹੰਦ ਮਰੀ ਦੀ ਇਕ ਲਿਖਤ ਯਾਦ ਆ ਰਹੀ ਏ। ਬਲੋਚ ਮਿਹਨਤਕਸ਼ ਔਰਤ ਦੀ ਜ਼ਿੰਦਗੀ ਦਾ ਇਕ ਦਿਨ ਜਾਂ ਇਕ ਦਿਨ ਗੁਜ਼ਾਰਨ ਲਈ ਉਹਦੀ ਮਿਹਨਤ, ਮੁਸ਼ੱਕਤ, ਇਸ ਲਿਖਤ ਦੀ ਔਰਤ ਘਾਹ ਪਾਣੀ ਲੱਭਦੇ ਇਕ ਕਬੀਲੇ ਦੀ ਔਰਤ ਏ। ਉਹਦੇ ਸਿਰ 'ਤੇ ਇਕ ਮੁਸ਼ਕਿਲ ਜ਼ਿੰਦਗੀ ਦਾ ਬੋਝ ਲੱਦਿਆ ਹੋਇਆ ਏ। ਉਹਦੇ ਕੋਲ ਆਪਣੇ ਆਰਾਮ ਵਾਸਤੇ ਰਾਤ ਦਾ ਓਨਾ ਹਿੱਸਾ ਵੀ ਨਹੀਂ ਜਿੰਨਾ ਕਿਸੇ ਭੇਡ-ਬੱਕਰੀ ਜਾਂ ਪੰਛੀ-ਪਰਿੰਦੇ ਕੋਲ ਹੁੰਦਾ ਏ। ਉਹਨੇ ਰੋਟੀ ਦੇ ਨਾਲ ਪਾਣੀ ਦਾ ਇੰਤਜ਼ਾਮ ਵੀ ਕਰਨਾ ਹੁੰਦਾ ਏ। ਬੱਚਿਆਂ ਦੇ ਨਾਲ ਜਨੌਰ ਵੀ, ਪਤੀ ਵੀ ਪਾਲਣਾ ਏ। ਉਹ ਮਲਕੀਅਤ ਏ, ਖਰੀਦੀ ਹੋਈ ਗੁਲਾਮ-ਜ਼ਾਦੀ ਪਰ ਕਬੀਲੇ ਦੀ ਇੱਜ਼ਤ-ਆਬਰੂ ਤੇ ਗੈਰਤ ਦੀ ਮੁਹਾਫਿਜ਼ ਵੀ ਉਹੋ। ਮਿਹਨਤ ਦੇ ਨਾਲ, ਹੁਨਰ ਦੇ ਕੰਮ ਵੀ ਉਸੇ ਨੇ ਕਰਨੇ ਹੁੰਦੇ ਨੇ। ਚੱਕੀ, ਚੁੱਲ੍ਹਾ, ਸੂਈ-ਸਲਾਈ, ਲੱਕੜੀ, ਪਾਣੀ ਦਾ ਇੰਤਜ਼ਾਮ। ਉੱਨ ਕੱਤਣਾ, ਭੇਡਾਂ ਚਾਰਨਾ, ਬੱਚੇ ਪਾਲਣਾ, ਪਤੀ ਦੀ ਖਿਦਮਤ ਕਰਨਾ; ਖਬਰੇ ਕਿੰਨੇ ਕੁ ਕੰਮ ਕਰਦੀ ਏ। ਉਸਤੋਂ ਮਾਹੌਲ ਦਾ ਜਬਰ। ਪਾਣੀ ਤੇ ਘਾਹ ਦੀ ਕਿੱਲਤ। ਬੱਚੇ ਲੱਦ ਕੇ ਸਫਰ ਕਰਨਾ, ਪਹਾੜਾਂ ਤੇ ਬਾਰਾਂ ਵਿਚਕਾਰ। ਆਪਣਾ-ਆਪ, ਆਪਦੀ ਜ਼ਾਤ ਦਾ ਉਹਨੂੰ ਪਤਾ ਨਹੀਂ।

ਤਬਦੀਲੀ ਦਾ ਗਲਤ ਤਸੱਵਰ
ਪਾਕਿਸਤਾਨੀ ਸਮਾਜ ਨਹੀਂ ਬਦਲਿਆ
ਸਨਅਤੀਕਰਨ ਨਹੀਂ ਹੋਇਆ
ਕੋਈ ਬੌਧਿਕ ਲਹਿਰ ਵੀ ਪੈਦਾ ਨਹੀਂ ਹੋਈ
ਜਮਹੂਰੀ ਅਮਲ ਵੀ ਸ਼ੁਰੂ ਨਹੀਂ ਹੋ ਸਕਿਆ
ਪਰ ਨਵੀਂ ਔਰਤ ਤਬਦੀਲੀ ਚਾਹੁੰਦੀ ਏ
ਤਬਦੀਲੀ ਦਾ ਤਸੱਵਰ ਉਹਦੇ ਕੋਲ ਕੋਈ ਨਹੀਂ
ਬੱਸ, ਕੱਪੜੇ ਤੇ ਖਾਵੰਦ

# ਲਾਊਡ ਸਪੀਕਰ ਦਾ ਸਵਾਲ

ਮੌਲਾਨਾ ਇਸਰਾਰ ਉਲ ਹੱਕ ਕਾਸਮੀ

ਬੀਤੀ 18 ਜੁਲਾਈ ਨੂੰ ਸੁਪਰੀਮ ਕੋਰਟ ਆਫ ਇੰਡੀਆ ਨੇ ਇਕ ਫੈਸਲਾ ਜਾਰੀ ਕੀਤਾ ਸੀ ਕਿ ਸਾਰੇ ਮੁਲਕ ਵਿਚ ਰਾਤ ਦੇ ਦਸ ਵਜੇ ਤੋਂ ਸਵੇਰੇ ਦੇ 6 ਵਜੇ ਤੱਕ ਕਿਧਰੇ ਵੀ ਤੇ ਕਿਸੇ ਵੀ ਮਕਸਦ ਲਈ ਲਾਊਡ ਸਪੀਕਰ ਦਾ ਇਸਤੇਮਾਲ ਨਹੀਂ ਹੋਵੇਗਾ। ਫਾਜ਼ਲ ਅਦਾਲਤ ਨੇ ਦੋ ਬਾਰ ਇਸ ਵਿਚ ਕੋਈ ਵੀ ਰਾਹਤ ਨਾ ਦੇਣ ਦਾ ਹੁਕਮ ਦਿੱਤਾ ਹੈ(ਵੈਸੇ ਹੁਣ ਸੁਪਰੀਮ ਕੋਰਟ ਨੇ 15 ਦਿਨਾਂ ਵਾਸਤੇ 12 ਵਜੇ ਤੱਕ ਦੀ ਰਾਹਤ ਦੇ ਦਿੱਤੀ ਹੈ-ਅਨੁਵਾਦਕ)

ਅਦਾਲਤ ਦੇ ਇਸ ਫੈਸਲੇ ਉਪਰ ਕਿਸੇ ਕਿਸਮ ਦੀ ਨੁਕਤਾਚੀਨੀ ਦੀ ਗੁੰਜਾਇਸ਼ ਨਹੀਂ। ਲਾਊਡ ਸਪੀਕਰਾਂ ਦਾ ਹੱਦੋਂ ਜ਼ਿਆਦਾ ਇਸਤੇਮਾਲ ਨਾ ਤਾਂ ਕਿਸੇ ਦਾ ਬੁਨਿਆਦੀ ਸ਼ਹਿਰੀ ਹੱਕ ਹੈ ਤੇ ਨਾ ਹੀ ਕਿਸੇ ਦਾ ਮਜ਼ਹਬੀ ਹਕੂਕ। ਇਸ ਫੈਸਲੇ ਨਾਲ ਸਾਰੀਆਂ ਇਬਾਦਤ-ਗਾਹਾਂ ਪ੍ਰਭਾਵਿਤ ਹੋਣਗੀਆਂ। ਪਰ ਸਭ ਤੋਂ ਜ਼ਿਆਦਾ ਉਹ ਲੋਕ ਪ੍ਰਭਾਵਿਤ ਹੋਣਗੇ ਜੋ ਘੰਟਿਆਂ ਬੱਧੀ ਲਾਊਡ ਸਪੀਕਰ ਦਾ ਇਸਤੇਮਾਲ ਕਰਦੇ ਰਹਿੰਦੇ ਹਨ। ਜੋ ਲੋਕ ਕੇਵਲ ਪੰਜ ਜਾਂ ਛੇ ਮਿੰਟ ਵਾਸਤੇ ਕਰਦੇ ਹਨ, ਉਹ ਜ਼ਿਆਦਾ ਪ੍ਰਭਾਵਿਤ ਨਹੀਂ ਹੋਣਗੇ। (ਲੇਖਕ ਦਾ ਇਸ਼ਾਰਾ ਮਸਜਿਦਾਂ ਤੋਂ ਪੰਜ ਵਾਰ ਦਿੱਤੀ ਜਾਂਦੀ ਨਮਾਜ਼ ਵਾਸਤੇ ਬਾਂਗ ਹੈ ਜੋ ਪੰਜ ਜਾਂ ਛੇ ਮਿੰਟ ਦੀ ਹੁੰਦੀ ਹੈ-ਅਨੁ:)

ਪਿਛਲੇ ਦਿਨੀਂ ਸਾਰੇ ਮੁਲਕ ਵਿਚ ਤੇ ਖਾਸ ਕਰਕੇ ਮਹਾਂਰਾਸ਼ਟਰ ਵਿਚ ਗਨੇਸ਼ ਉਤਸਵ ਮਨਾਇਆ ਗਿਆ। ਇਸ ਮੌਕੇ ਉਪਰ ਮਹਾਂਰਾਸ਼ਟਰ ਦੀ ਸਰਕਾਰ ਨੇ ਫੈਸਲੇ ਵਿਚ ਰਾਹਤ ਦਾ ਮੁਤਲਬਾ ਕੀਤਾ ਸੀ, ਪਰ ਅਦਾਲਤ ਨੇ ਸਾਫ ਇਨਕਾਰ ਕਰ ਦਿੱਤਾ ਸੀ। ਇਸ ਤੋਂ ਬਾਅਦ ਗੁਜਰਾਤ ਸਰਕਾਰ ਨੇ ਦਰਖਾਸਤ ਦਿੱਤੀ ਪਰ ਉਹ ਵੀ ਰੱਦ ਹੋ ਗਈ। ਮਹਾਂਰਾਸ਼ਟਰ ਸਰਕਾਰ ਨੇ ਲਿਸਟ ਦੇ ਕੇ ਸੁਪਰੀਮ ਕੋਰਟ ਕੋਲੋਂ 15 ਤਿਉਹਾਰਾਂ ਵਾਸਤੇ ਛੋਟ ਮੰਗੀ ਸੀ। ਇਸ ਸੂਚੀ ਵਿਚ ਈਦ ਵੀ ਦਰਜ ਸੀ। ਇਸ ਲਈ ਇਹ ਵਜ਼ਾਹਤ ਕਰਨੀ ਜ਼ਰੂਰੀ ਹੈ ਕਿ ਈਦ ਦੇ ਮੌਕੇ ਉਪਰ ਅਜਿਹਾ ਕੋਈ ਪ੍ਰੋਗਰਾਮ ਨਹੀਂ ਹੁੰਦਾ ਕਿ ਰਾਤ ਦੇ ਦਸ ਵਜੇ ਜਾਂ ਉਸ ਤੋਂ ਬਾਅਦ ਲਾਊਡ ਸਪੀਕਰ ਦੀ ਜ਼ਰੂਰਤ ਪਵੇ। ਹਾਂ ਰਮਜ਼ਾਨ ਦੇ ਮਹੀਨੇ ਸਹਿਰੀ (ਰੋਜੇ ਵਾਲੇ ਦਿਨ ਤੜ੍ਹਕੇ ਮੂੰਹ ਹਨੇਰੇ ਦਾ ਖਾਣ ਪੀਣ) ਵਾਸਤੇ ਹੀ ਇਸ ਦੀ ਜ਼ਰੂਰਤ ਹੁੰਦੀ ਹੈ। ਇਸ ਸਾਲ ਸਹਿਰੀ ਦਾ ਵਕਤ ਰਾਤ ਦੇ ਤਿੰਨ ਵਜੇ ਦੇ ਆਸ ਪਾਸ ਹੋਵੇਗਾ। ਇਸ ਲਈ ਸੁਪਰੀਮ ਕੋਰਟ ਦੇ ਫੈਸਲੇ ਦੀ ਰੋਸ਼ਨੀ ਵਿਚ ਲਾਊਡ ਸਪੀਕਰ ਦਾ ਇਸਤੇਮਾਲ ਨਹੀਂ ਹੋ ਸਕੇਗਾ। ਬਹਿਰ- ਹਾਲ ਜਦੋਂ ਗਨੇਸ਼ ਉਤਸਵ ਵਾਸਤੇ ਦੋ ਘੰਟੇ ਦੀ ਛੋਟ ਨਹੀਂ ਮਿਲੀ ਤਾਂ ਰਮਜ਼ਾਨ ਵਾਸਤੇ ਇਕ ਮਹੀਨੇ ਭਰ ਦੀ ਕਿਵੇਂ ਮਿਲ ਸਕਦੀ ਹੈ।

ਹਾਲਾਂਕਿ ਹੁਣ ਤੱਕ ਇਸ ਫੈਸਲੇ ਦੇ ਸਬੰਧ ਵਿਚ ਸਰਕਾਰ ਵੱਲੋਂ ਪ੍ਰਚਾਰ ਨਹੀਂ ਹੋਇਆ ਤੇ ਨਾ ਹੀ ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਤੇ ਗਰਜਾ ਘਰਾਂ ਨੂੰ ਕੋਈ ਇਤਲਾਹ ਦਿੱਤੀ ਗਈ। ਫਿਰ ਵੀ ਅਖਬਾਰਾਂ ਰਾਹੀਂ ਸੁਪਰੀਮ ਕੋਰਟ ਦਾ ਫੈਸਲਾ ਜਨਤਾ ਤੱਕ ਪਹੁੰਚ ਗਿਆ ਹੈ। ਹੁਣ ਅਸੀਂ ਇਸ ਮਾਮਲੇ ਵਿਚ ਮਸਜਿਦਾਂ ਦੇ ਅਹਿਲਕਾਰਾਂ ਅੱਗੇ ਗੁਜ਼ਾਰਿਸ਼ ਕਰਨਾ ਚਾਹੁੰਦੇ ਹਾਂ ਕਿ ਸੁਪਰੀਮ ਕੋਰਟ ਦਾ ਫੈਸਲਾ ਸਾਡੇ ਸਭਨਾਂ ਤੇ ਲਾਗੂ ਹੁੰਦਾ ਹੈ। ਇਹ ਸਾਡਾ ਫਰਜ਼ ਹੈ ਕਿ ਇਸ ਦਾ ਸਤਿਕਾਰ ਕਰੀਏ ਜਿਵੇਂ ਕਿ ਅਸੀਂ ਬੀਤੇ ਸਮੇਂ ਵਿਚ ਵੀ ਹਰ ਫੈਸਲੇ ਦਾ ਕਰਦੇ ਰਹੇ ਹਾਂ। ਹਾਲਾਂਕਿ ਹੇਠਲੀਆਂ ਅਦਾਲਤਾਂ ਦੇ ਐਸੇ ਫੈਸਲਿਆਂ ਦੀਆਂ ਅਸੀਂ ਜ਼ਰੂਰ ਅਪੀਲਾਂ ਕਰਦੇ ਹਾਂ ਜੋ ਸਾਡੇ ਮਜ਼ਹਬੀ ਹਕੂਕਾਂ ਵਿਚ ਦਖਲ ਸਮਝਦੇ ਜਾਂਦੇ ਹੋਣ। ਪਰ ਉਪਰੋਕਤ ਫੈਸਲੇ ਦੀ ਤਾਂ ਅਸੀਂ ਖੁਦ ਹੀ ਪਾਬੰਦੀ ਮੰਨੀਏ ਤਾਂ ਬੇਹਤਰ ਹੋਵੇਗਾ। ਅਦਾਲਤ ਨੇ ਗਨੇਸ਼ ਉਤਸਵ ਵਗੈਰਾ ਸਬੰਧੀ ਸਖਤ ਰਵਈਆ ਅਖਤਿਆਰ ਕੀਤਾ ਹੈ। ਇਹ ਸਾਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਹਾਲਾਂਕਿ ਸ਼ਿਵ ਸੈਨਾ ਨੇ ਅਦਾਲਤ ਨੂੰ ਹਿੰਦੂ ਦੁਸ਼ਮਣ ਕਰਾਰ ਦੇ ਕੇ ਇਸ ਦੀ ਹੱਤਕ ਕੀਤੀ ਹੈ ਮਗਰ ਸਾਨੂੰ ਇਕ ਮਿਸਾਲ ਬਣ ਕੇ ਵਿਖਾਉਣਾ ਚਾਹੀਦਾ ਹੈ। ਅਸੀਂ ਅਜਿਹਾ ਹਰਗਿਜ਼ ਨਹੀਂ ਕਰਾਂਗੇ ਕਿ ਅਦਾਲਤ ਦੀ ਹੱਤਕ ਹੋਵੇ।

ਰਮਜ਼ਾਨ ਦੇ ਮਹੀਨੇ ਰਾਤ ਦੇ ਦਸ ਵਜੇ ਸਾਨੂੰ ਲਾਊਡ ਸਪੀਕਰ ਦੇ ਇਸਤੇਮਾਲ ਦੀ ਜ਼ਰੂਰਤ ਨਹੀਂ ਪਵੇਗੀ। ਕੁਝ ਮਸਜਿਦਾਂ ਵਿਚ ਤਰਵੀਹ (ਰਮਜ਼ਾਨ ਦੇ ਮਹੀਨੇ ਦੀ ਖਾਸ ਨਾਮਜ਼ ਜੋ ਪੰਜ ਨਮਾਜ਼ਾਂ ਤੋਂ ਵੱਖਰੀ ਹੁੰਦੀ ਹੈ) ਲਾਊਡ ਸਪੀਕਰਾਂ ਨਾਲ ਕੀਤੀ ਜਾਂਦੀ ਹੈ। ਪਰ ਇਸ ਦੀ ਆਵਾਜ਼ ਸਿਰਫ ਮਸਜਿਦਾਂ ਦੇ ਅੰਦਰ ਹੀ ਰਹਿੰਦੀ ਹੈ ਅਤੇ ਇੰਨੀ ਮਹਿਦੂਦ ਆਵਾਜ਼ ਉਪਰ ਕੋਈ ਪਾਬੰਦੀ ਨਹੀਂ। ਪਾਬੰਦੀ ਇਸ ਆਵਾਜ਼ ਦੀ ਸ਼ਿੱਦਤ ਬਾਰੇ ਹੈ ਜਿਸ ਨਾਲ ਦੂਸਰਿਆਂ ਨੂੰ ਤਕਲੀਫ ਹੋਵੇ ਜਾਂ ਉਨ੍ਹਾਂ ਦੇ ਆਰਾਮ, ਕੰਮਕਾਜ ਜਾਂ ਤਾਲੀਮ ਵਿਚ ਖੱਲਲ ਪੈਂਦਾ ਹੋਵੇ। ਆਵਾਜ਼ ਦਾ ਪ੍ਰਦੂਸ਼ਣ ਮਨੁੱਖੀ ਸਿਹਤ ਲਈ ਬਹੁਤ ਨੁਕਸਾਨਦੇਹ ਹੈ। ਇਹ ਖੁਦ ਉਨ੍ਹਾਂ ਲੋਕਾਂ ਨੂੰ ਵੀ ਨੁਕਸਾਨ ਪਹੁੰਚਾਉਂਦਾ ਹੈ ਜੋ ਲਾਊਡ ਸਪੀਕਰ ਦਾ ਇਸਤੇਮਾਲ ਕਰਦੇ ਹਨ। ਆਵਾਜ਼ ਤੋਂ ਇਲਾਵਾ ਇਸ ਦੀਆਂ ਰੇਡੀਆਈ ਕਿਰਨਾਂ ਵੀ ਨੁਕਸਾਨ ਪਹੁੰਚਾਉਂਦੀਆਂ ਹਨ।

ਜਿੱਥੋਂ ਤੱਕ ਰੋਜ਼ਿਆਂ ਦੇ ਦਿਨੀਂ ਤੜ੍ਹਕੇ ਸਹਿਰੀ ਖਾਣ ਦੇ ਵਕਤ ਲਾਊਡ ਸਪੀਕਰ ਦਾ ਸਵਾਲ ਹੈ, ਇਸ ਦਾ ਇਸਤੇਮਾਲ ਹੁੰਦਾ ਜ਼ਰੂਰ ਰਿਹਾ ਹੈ, ਪਰ ਇਹ ਕੋਈ ਲਾਜ਼ਮੀ ਅਮਲ ਨਹੀਂ ਹੈ। ਇਸ ਜ਼ਾਮਨੇ ਵਿਚ ਹਰ ਇਕ ਸ਼ਖਸ ਦੇ ਹੱਥ ਉਪਰ ਘੜੀ ਹੁੰਦੀ ਹੈ। ਤਕਰੀਬਨ ਅਲਾਰਮ ਵੀ ਹਰ ਘਰ ਹੰਦਾ ਹੈ। ਟੈਲੀਫੋਨ ਤੇ ਮੋਬਾਈਲ ਉਪਰ ਵੀ ਅਲਾਰਮ ਦੀ ਸਹੂਲਤ ਹੁੰਦੀ ਹੈ। ਫਿਰ ਲੋਕ ਵੀ ਇਕ ਦੂਜੇ ਨੂੰ ਜਗਾ ਦਿੰਦੇ ਹਨ। ਇਸ ਤੋਂ ਇਲਾਵਾ ਰੋਜ਼ੇਦਾਰਾਂ ਨੂੰ ਖੁਦ ਵੀ ਉਠਣ ਦੀ ਫਿਕਰ ਰਹਿੰਦੀ ਹੈ। ਇਸ ਲਈ ਮਸਜਿਦਾਂ ਉਪਰੋਂ ਲਾਊਡ ਸਪੀਕਰ ਰਾਹੀਂ ਹਦਾਇਤਾਂ ਦੇਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ।

ਜਦੋਂ ਕੁਝ ਲੋਕ ਆਪਣੇ ਤੌਰ 'ਤੇ ਬੰਦਗੀ ਜਾਂ ਤਪੱਸਿਆ ਕਰ ਰਹੇ ਹੋਣ ਤਾਂ ਲਾਊਡ ਸਪੀਕਰ ਉਪਰ ਸ਼ੋਰ-ਗੁੱਲ ਕਤਈ ਨਾਜਾਇਜ਼ ਹੈ। ਉਹ ਵਕਤ ਉਠਕੇ ਨਵਾਫਲ (ਕੁਰਾਨ ਦਾ ਇਕ ਪਾਠ) ਪੜ੍ਹਣ ਦਾ ਹੁੰਦਾ ਹੈ ਤੇ ਜੋ ਲੋਕ ਆਪਣੇ ਵਕਤ ਨਾਲ ਨਵਾਫਲ ਪੜ੍ਹਦੇ ਹਨ, ਬਾਹਰ ਦੇ ਸ਼ੋਰ ਨਾਲ ਦੁਖੀ ਹੋਣਗੇ।

ਔਰਤਾਂ ਜਲਦ ਅਜ਼ ਜਲਦ ਸਹਿਰੀ ਤਿਆਰ ਕਰਕੇ ਅਬਾਦਤ ਕਰਨਾ ਚਾਹੁੰਦੀਆਂ ਹਨ, ਪਰ ਜੇ ਲਾਊਡ ਸਪੀਕਰ ਦੇ ਸ਼ੋਰ ਨਾਲ ਉਨ੍ਹਾਂ ਦੇ ਬੱਚੇ ਜਾਗ ਪੈਣ ਤਾਂ ਉਹ ਅਬਾਦਤ ਤੋਂ ਵਾਂਝਿਆਂ ਹੋ ਜਾਂਦੀਆਂ ਹਨ। ਦਿਲ ਦੇ ਮਰੀਜ਼ਾਂ ਵਾਸਤੇ ਬੁਲੰਦ ਆਵਾਜ਼ਾਂ ਵੈਸੇ ਹੀ ਨੁਕਸਾਨਦੇਹ ਹੁੰਦੀਆਂ ਹਨ। **ਅਨੁ:ਅਭੈ ਸਿੰਘ**



# ਕਿਹ ਬਿਧਿ ਸਜਾ ਪ੍ਰਥਮ ਸੰਸਾਰਾ

ਪਾਸ਼

ਬ੍ਰਹਿਮੰਡ ਦਾ ਇਹ ਸਾਰਾ ਸਾਜ ਸਮਾਨ (ਭਾਵੇਂ Evolutionray Universe ਨੂੰ ਹੀ ਲੈ ਕੇ ਚੱਲੀਏ)ਆਖਰ ਬਣਿਆ ਕਿੱਥੋਂ? ਕਿਉਂ ਬਣਾਇਆ? ਜੇ ਕਿਸੇ ਨੇ ਬਣਾਇਆ ਸੀ ਤਾਂ ਉਹ ਖੁਦ ਕਿੱਥੋਂ ਬਣਿਆ? ਇਸ ਸਵਾਲ ਤੇ ਆ ਕੇ ਆਸਤਕ ਲੋਕ ਨੱਸ ਜਾਂਦੇ ਹਨ ਅਤੇ ਬੜੇ ਹਾਸੋਹੀਣੇ ਜਵਾਬ ਦਿਆ ਕਰਦੇ ਹਨ। ਦੂਜੇ ਪਾਸੇ ਵਰਨਣਯੋਗ ਹੈ ਕਿ ਵਿਗਿਆਨਕ ਦਰਸ਼ਨ ਇਸ ਸਵਾਲ ਦੀਆਂ ਧੱਜੀਆਂ ਉਡਾ ਕੇ ਰੱਖ ਦਿੰਦਾ ਹੈ। ਰੱਬ ਦੀ ਹਸਤੀ ਮੰਨਣ ਵਾਲੇ ਜੇ ਵਿਗਿਆਨ ਵਿਰੋਧੀ ਨਾ ਹੋਣ ਤਾਂ ਬ੍ਰਹਿਮੰਡ ਦੀ ਮੋਟੀ ਮੋਟੀ ਰਸਾਇਣਕ ਵਿਆਖਿਆ ਨੂੰ ਤਾਂ ਮੰਨ ਲੈਣਗੇ, ਕਿਉਂਕਿ ਇਸ ਤੋਂ ਬਿਨਾਂ ਚਾਰਾ ਹੀ ਨਹੀਂ ਪਰ ਅੱਗੋਂ ਉਹ ਆਪਣੇ ਚਿੱਤੋਂ ਇਕ ਮਹਾਂ ਸਵਾਲ ਦੀ ਮੂੰਗਲੀ ਕੱਢ ਮਾਰਨਗੇ 'ਚਲੋ ਜੀ ਇਹ ਦੱਸੋ ਕਿ ਬਿਗ ਬੈਂਗ ਧਮਾਕੇ ਤੋਂ ਪਹਿਲਾਂ ਵਾਲਾ ਮੌਜੂਦ ਅਣੂ ਜਾਂ ਪਦਾਰਥ ਕਿੱਥੋਂ ਆ ਗਿਆ?

**ਹਿੰਦੂ ਧਰਮ ਦੇ ਗ੍ਰੰਥਾਂ ਵਿਚ ਸ੍ਰਿਸ਼ਟੀ ਰਚਨਾ:**

ਵੇਦਾਂ ਵਿਚ ਹਿੰਦੂ ਧਰਮ ਦੇ ਦਰਸ਼ਨ ਦੀਆਂ ਬੁਨਿਆਦਾਂ ਅਤੇ ਉਪਨਿਸ਼ਦਾਂ ਵਿਚ ਦਰਸ਼ਨ ਦਾ ਵਿਸਥਾਰ ਹੈ। ਸਭ ਤੋਂ ਪੁਰਾਣਾ ਗ੍ਰੰਥ ਰਿਗਵੇਦ ਮੰਤਰ-ਸੰਹਿਤਾ ਹੈ। ਇਸ ਗਰੰਥ ਦੀ ਰਚਨਾ 1500 ਤੋਂ ਲੈ ਕੇ 1000 ਈ. ਪੂਰਵ ਸਮੇਂ ਵਿਚ ਆਰੀਆ ਰਿਸ਼ੀਆਂ ਦੀਆਂ ਛੇ ਪੀੜ੍ਹੀਆਂ ਵਲੋਂ ਕੀਤੀ ਗਈ। ਜਿਨ੍ਹਾਂ ਵਿਚ ਸਭ ਤੋਂ ਪੁਰਾਣੇ ਵਿਸ਼ਵਾ ਮਿੱਤਰ, ਵਸ਼ਿਸ਼ਠ, ਭਾਰਦਵਾਜ, ਗੌਤਮ, ਅਤਰੀ ਆਦਿ ਰਿਸ਼ੀ ਹਨ। ਇਹ ਕਾਲ ਸੀ ਜਦੋਂ ਹਾਲਾਂ ਆਰੀਆਂ ਵਿਚ ਕਿਸੇ ਇਕ ਦੇਵਤਾ ਨੂੰ ਸਭ ਕਾਸੇ ਦਾ ਕਰਤਾ ਧਰਤਾ ਮੰਨਣ ਦਾ ਕੋਈ ਵਿਚਾਰ ਨਹੀਂ ਸੀ। ਭਾਵੇਂ ਕਿ ਰਿਗਵੇਦ ਦੇ ਪੁਰਾਣਤਰਾਂ ਵਿਚ ਇੰਦਰ, ਸੋਮ ਅਤੇ ਵਰੁਣ ਦੀ ਕਾਫੀ ਮਹਿਮਾ ਕੀਤੀ ਗਈ ਹੈ। ਰਿਸ਼ੀ ਜਦ ਵੀ ਕਿਸੇ ਦੇਵਤੇ ਦੀ ਮਹਿਮਾ ਕਰਨ ਲਗਦਾ ਹੈ ਤਾਂ ਪੂਰੀ ਤਾੜੀ ਵਿਚ ਆ ਕੇ ਉਸੇ ਨੂੰ ਸਭ ਗੁਣਾਂ ਦਾ ਸਵਾਮੀ ਅਤੇ ਸਰਵ ਕਲਾ ਸਮਰੱਥ ਕਹੀ ਜਾਂਦਾ ਹੈ। ਪਰ ਰਿਗਵੇਦ ਦੇ ਸਭ ਤੋਂ ਮਗਰਲੇ ਮੰਤਰਾਂ (ਦਸ਼ਮ ਮੰਡਲ) ਤੱਕ ਪਹੁੰਚਦਿਆਂ ਰਿਸ਼ੀਆਂ ਦੀ ਧਾਰਨਾ ਬਹੁਤ ਦੇਵਤਿਆਂ ਤੋਂ ਇਕ ਦੇਵ-ਵਾਦ ਵੱਲ ਵਧਦੀ ਨਜ਼ਰ ਆਉਂਦੀ ਹੈ। ਦੇਵਾਵਲੀ ਉੱਤੇ ਧਿਆਨ ਮਾਰੀਏ ਤਾਂ ਅਸੀਂ ਖਿਆਲ ਨੂੰ ਫੈਲ ਰਿਹਾ ਦੇਖਦੇ ਹਾਂ ਕਿ ਬ੍ਰਾਹਮਣਵਾਦੀ ਗ੍ਰੰਥ ਇਕੋ ਹੀ ਦੇਵਤਾ ਨੂੰ ਅਗਨੀ, ਯਮ, ਸੂਰਜ ਕਹਿੰਦੇ ਹਨ।

ਦੂਜੇ ਪਾਸੇ ਸਰਵਉੱਤਮ ਨੂੰ ਪ੍ਰਗਟ ਕਰਨ ਵਾਲੇ ਪਰਜਾਪਤੀ ਵਰਗੇ ਦੇਵਤਿਆਂ ਨੂੰ ਮੂਹਰੇ ਲਿਆਂਦਾ ਜਾ ਰਿਹਾ ਸੀ। ਬ੍ਰਹਮ (ਨਿਪੁੰਸਕ ਲਿੰਗ) ਦੇਵਤਾ ਅਗਲੇ ਸਮਿਆਂ ਦੇ ਉਪਨਿਸ਼ਦਾਂ ਤੱਕ ਪਹੁੰਚ ਕੇ ਦੇਵਤਿਆਂ ਸਿਰ ਦੇਵਤਾ ਬਣ ਜਾਂਦਾ ਹੈ। ਇਕ ਅਦੁੱਤੀ ਨਿਰਾਕਾਰ ਸ਼ਕਤੀ ਵੀ ਬਣ ਜਾਂਦਾ ਹੈ। ਪਰ ਜਿੱਥੇ ਰਿਗਵੇਦ ਦਾ ਬ੍ਰਹਮ (ਪੁਲਿੰਗ)ਇਕ ਸਧਾਰਨ ਜਿਹਾ ਦੇਵਤਾ ਹੈ ਉੱਥੇ ਬ੍ਰਹਮ (ਨਿਪੁੰਸਕ) ਦਾ ਅਰਥ ਭੋਜਨ ਦਾਤਾ, ਅਦਭੁੱਤ ਸ਼ਕਤੀ ਵਾਲਾ ਮੰਤਰ, ਜੱਗ ਪੂਰਤੀ, ਦਾਨ ਦੱਖਣਾ ਆਦਿ ਮਿਲਦਾ ਹੈ। ਰਿਗਵੇਦ ਦੇ ਆਖਰੀ ਕਾਲ ਵਿਚ ਪਹੁੰਚ ਕੇ ਪਰਜਾਪਤੀ ਮਹਾਨ ਅਤੇ ਸਰਵਉੱਚ ਹੋ ਜਾਂਦਾ ਹੈ। ਪਰਜਾਪਤੀ ਦੇ ਕ੍ਰਮ ਵਿਚ ਵੀ ਪਹਿਲਾਂ ਪਰਜਾਵਾਂ ਦਾ ਸਵਾਮੀ ਇਕ ਵਿਸ਼ੇਸ਼ਣ ਮਾਤਰ ਹੀ ਹੈ ਪਰ ਦਸ਼ਮ ਮੰਡਲ ਤੱਕ ਆ ਕੇ ਪਰਜਾਪਤੀ ਬਾਰੇ ਇਹ ਧਾਰਨਾ ਬਣ ਚੁੱਕਦੀ ਹੈ।

"ਸੋ ਗਰਭ ਵਾਲਾ (ਪਰਜਾਪਤੀ) ਪਹਿਲਾ ਸੀ। ਜੱਗ ਤੇ ਮੌਜੂਦ ਉਹ ਇਕਲੌਤਾ ਦੇਹਧਾਰੀ ਸੀ। ਉਹ ਧਰਤੀ ਅਤੇ ਇਸ ਅਕਾਸ਼ ਨੂੰ ਧਾਰਨ ਕਰਦਾ ਸੀ।"

ਸ਼ਾਮ ਵੇਦ ਵਿਚ 75 ਮੰਤਰਾਂ ਨੂੰ ਛੱਡ ਕੇ ਬਾਕੀ ਸਾਰੇ ਰਿਗਵੇਦ ਵਾਲੇ ਯੱਗਾਂ ਵਿਚ ਗਾਉਣ ਲਈ ਇਕੱਠੇ ਕਰ ਲਏ ਗਏ ਹਨ। ਯਜੁਰਵੇਦ ਸ਼ਹਿੰਤਾ ਵਿਚ ਵੀ ਬਹੁਤ ਸਾਰੇ ਮੰਤਰ ਰਿਗਵੇਦ ਵਿਚੋਂ ਹੀ ਹਨ। ਯਜੁਰਵੇਦ ਕਰਮਕਾਂਡ ਮੰਤਰ ਹੋਣ ਕਾਰਨ ਇਸ ਦੇ ਮੰਤਰਾਂ ਨੂੰ ਵੱਖ ਵੱਖ ਯੱਗਾਂ ਵਿਚ ਵਰਤੋਂ ਦੀ ਤਰਤੀਬ ਅਨੁਸਾਰ ਸੰਗ੍ਰਹਿ ਕੀਤਾ ਗਿਆ ਹੈ। ਸਭ ਤੋਂ ਮਗਰਲਾ ਅਥਰਵੇਦ ਹੈ। ਬੁੱਧ ਦੇ ਸਮੇਂ ਤੱਕ ਤਿੰਨ ਵੇਦ ਹੀ ਮੰਨੇ ਜਾਂਦੇ ਸਨ। ਉੱਨੀਂ ਦਿਨੀਂ ਪੜ੍ਹੇ ਲਿਖੇ ਗੁਣੀ ਗਿਆਨੀ ਪੰਡਤ ਨੂੰ त्रिश्र वेदान पाहगू ਕਿਹਾ ਜਾਂਦਾ ਸੀ। ਅਥਰਵੇਦ "ਮਾਰਨ-ਮੋਹਨ-ਉਚਾਰਨ" ਵਰਗੇ ਤੰਤਰ ਮੰਤਰ ਦਾ ਵੇਦ ਹੈ। ਸ੍ਰਿਸ਼ਟੀ ਰਚਨਾ ਬਾਰੇ ਹਿੰਦੂ ਧਰਮ ਅਸਲ ਵਿਚ ਵੇਦਾਂ ਤੋਂ ਬਾਅਦ ਵਿਚ ਰੁਚਿਤ ਹੁੰਦਾ ਹੈ। ਵੈਦਿਕ ਕਾਲ ਵਿਚ ਰਿਸ਼ੀ ਲੋਕ ਧਰਤ ਅਤੇ ਵੇਦ ਵਾਦ ਵਿਚ ਯਕੀਨ ਰੱਖਦੇ ਸਨ। ਯੱਗਦਾਨ ਰਾਹੀਂ ਜੀਵਨ ਵਿਚ ਅਤੇ ਮਰਨ ਤੋਂ ਬਾਅਦ ਵਿਚ ਵੀ ਸੁਖੀ ਰਹਿਣਾ ਚਾਹੁੰਦੇ ਸਨ। ਪਰ ਫਲਸਫਾ ਇਸ ਤੋਂ ਵੱਧ ਡੂੰਘਾਈ ਵੱਲ ਨਹੀਂ ਗਿਆ ਸੀ। ਸੰਸਾਰ ਦੀ ਤਹਿ ਵਿੱਚ ਕੀ ਹੈ? ਇਸ ਪਿੱਛੇ ਕੀ ਕੋਈ ਅਚੱਲ ਸ਼ਕਤੀ ਵੀ ਹੈ? ਇਹ ਸੰਸਾਰ ਆਰੰਭ ਵਿਚ ਕਿਸ ਤਰ੍ਹਾਂ ਦਾ ਸੀ ? ਇਹਨਾਂ ਵਿਚਾਰਾਂ ਦਾ ਕੇਵਲ ਇੱਕ ਧੁੰਦਲਾ ਜਿਹਾ ਝਾਉਲਾ ਸਾਨੂੰ ਰਿਗਵੇਦ ਦੇ ਨਾਮਦੀਯ ਮੁਕਤ (ਰਿੱਗ 20/129) ਅਤੇ ਯਜੁਰਵੇਦ ਦੇ ਆਖਰੀ ਅਧਿਆਇ (40) ਵਿਚ (ਈਸ਼ ਉਪਨਿਸ਼ਦ) ਵਿਚ ਮਿਲਦਾ ਹੈ।

ਉਸ ਵੇਲੇ ਨਾ ਹੋਂਦ ਸੀ ਨਾ ਅਣਹੋਂਦ। ਨਾ ਪੁਲਾੜ ਸੀ ਨਾ ਉਸ ਤੋਂ ਪਰ੍ਹੇ ਵਿਉਮ ਸੀ। ਕਿਸੇ ਨੇ ਸਭ ਕੁੱਝ ਢਕਿਆ ਹੋਇਆ ਸੀ? ਅਤੇ ਕਿੱਥੇ ? ਕਿਸ ਦੀ ਰੱਖਿਆ ਹਨ? ਕੀ ਉੱਥੇ ਪਾਣੀ ਅਥਾਹ ਸੀ? !!?!! ਉਦੋਂ ਨਾ ਮੌਤ ਸੀ ਨਾ ਅਮਰ ਮੌਜੂਦਗੀ, ਦਿਨ ਹੋਣ ਜਾਂ ਨਾ ਹੋਣ ਵਿਚ ਕੋਈ ਫਰਕ ਨਹੀਂ ਸੀ। ਸਭ ਕੁਝ ਇਕੋ ਸਰਬ ਸਮਰੱਥ ਸ਼ਕਤੀ ਨਾਲ ਸੰਚਾਲਤ ਸੀ। ਨਾ ਕੋਈ ਉਸ ਤੋਂ ਉਪਰ ਸੀ ਨਾ ਕੋਈ ਉਸ ਤੋਂ ਬਿਨਾਂ ਸੀ॥ 2॥ ਆਰੰਭ ਵਿਚ ਉੱਥੇ ਹਨੇਰਾ ਹਨੇਰੇ ਵਿਚ ਝੁਕਿਆ ਪਿਆ ਸੀ, ਸੰਸਾਰ ਕੇਵਲ ਜਲ ਹੀ ਜਲ ਸੀ।

ਉਹ ਜੋ ਸੱਖਣੇਪਣ ਅਤੇ ਖਾਲੀ ਵਿਚ ਲੁਕਿਆ ਬੈਠਾ ਸੀ। ਇਕ ਉਹੀ (ਆਪਣੀ) ਸ਼ਕਤੀ ਨਾਲ ਵਿਕਸਤ ਸੀ। ਉਦੋਂ ਸਭ ਤੋਂ ਪਹਿਲੀ ਵਾਰ ਇੱਛਾ ਪੈਦਾ ਹੋਈ। ਇੱਛਾ ਜੋ ਕਿ ਆਪਣੇ ਆਪ ਮਨ

ਦਾ ਮੁੱਢਲਾ ਬੀਜ ਸੀ।...ਉਹ ਮੂਲ ਸੋਮਾ, ਜਿਸ ਨਾਲ ਇਹ ਸੰਸਾਰ ਪੈਦਾ ਹੋਇਆ, ਤੇ ਕੀ ਇਹ ਬਣਾਇਆ ਗਿਆ ਹੈ। ਇਸ ਨੂੰ ਉਹੀ ਜਾਣਦਾ ਹੈ ਜਾਂ ਨਹੀਂ ਜਾਣਦਾ ਜੋ ਕਿ ਉਚੱਤਮ ਦੇਵ ਲੋਕ ਤੋਂ *ਰਾਜ ਕਰਦਾ ਹੈ ਅਤੇ ਜੋ ਸਰਵਦਰਸ਼ੀ ਸਵਾਮੀ ਹੈ॥6॥* ਏਥੇ ਅਸੀਂ ਉਹਨਾਂ ਸਵਾਲਾਂ ਨੂੰ ਉਠੌਂਦਿਆਂ ਦੇਖਦੇ ਹਾਂ ਜਿਹਨਾਂ ਦੇ ਜਵਾਬ ਅੱਗੇ ਚੱਲਕੇ ਫਲਸਫੇ ਦੀ ਨੀਂਹ ਰੱਖਦੇ ਹਨ। ਸੰਸਾਰ ਪਹਿਲਾਂ ਕੀ ਸੀ? ਦਾ ਉੱਤਰ ਕਿਸੇ ਨੇ ਇਹ ਦਿੱਤਾ ਕਿ ਇਹ ਸਦਾ ਤੋਂ ਇਸੇ ਤਰ੍ਹਾਂ ਮੌਜੂਦ ਰਿਹਾ ਹੈ। ਕਿਸੇ ਨੇ ਕਿਹਾ ਹੈ ਕਿ ਮੌਜੂਦਾ ਸ੍ਰਿਸ਼ਟੀ ਤੋਂ ਪਹਿਲਾਂ ਕੁਝ ਵੀ ਨਹੀਂ ਸੀ।

ਮਗਰੋਂ ਉਪਨਿਸ਼ਦਾਂ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਇਸ ਸਵਾਲ ਨੂੰ ਰਿਸ਼ੀ ਵਿਦਵਾਨਾਂ ਨੇ ਵੱਖ ਵੱਖ ਢੰਗਾਂ ਨਾਲ ਨਜਿੱਠਣ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਧਾਰਨਾਵਾਂ ਨੂੰ ਕਾਲਪਨਿਕ ਰੰਗਤ ਦੇ ਕੇ ਪੌਰਾਣਾਂ ਵਿਚ ਰੌਚਿਕ ਕਥਾਵਾਂ ਨੇ ਜਨਮ ਲਿਆ।

**ਛਾਂਦੋਗਯ ਉਪਨਿਸ਼ਦ:** "ਕਈ ਕਹਿੰਦੇ ਹਨ ਕਿ ਇਸ ਤੋਂ ਪਹਿਲਾਂ ਇੱਥੇ ਅਭਾਵ ਅਣਹੋਂਦ ਹੀ ਸੀ। ਪਰ ਸੋਮਯ! ਇਹ ਕਿਵੇਂ ਸੰਭਵ ਹੈ? ਅਣਹੋਂਦ ਵਿਚ ਹੋਂਦ ਕਿਵੇਂ ਪੈਦਾ ਹੋ ਸਕਦੀ ਹੈ? ਅਸਲ ਵਿਚ ਪਹਿਲਾਂ ਤੋਂ ਇਕ ਅਦੁੱਤੀ ਹੋਂਦ ਮੌਜੂਦ ਸੀ। ਉਸਨੇ ਇੱਛਾ ਕੀਤੀ ਕਿ ਮੈਂ ਬਹੁਤ ਹੀ ਪ੍ਰਗਟ ਹੋਵਾਂ। ਉਸਨੇ ਅੱਗ ਪੈਦਾ ਕੀਤੀ,...ਪਾਣੀ ਸਿਰਜਿਆ, ਪਾਣੀ ਨੇ...ਅੰਨ ਸਿਰਜਿਆ।"6/2/1-4

ਸ੍ਰਿਸ਼ਟੀ ਪਹਿਲਾਂ ਨਹੀਂ ਸੀ। ਸੋ ਉਸ (ਰੱਬ) ਦੇ ਮਨ ਵਿਚ ਆਈ ਕਿ ਮੈਂ ਸਰੀਰ ਧਾਰਨ ਕਰਾਂ। ਉਸਦੀ ਇੱਛਾ ਨਾਲ ਪਾਣੀ ਹੋਂਦ ਵਿਚ ਆਇਆ...ਜੋ ਪਾਣੀ ਦਾ ਸੁਰ ਸੀ ਉਹ ਵੱਡਾ ਹੋਇਆ ਅਤੇ ਧਰਤੀ ਬਣ ਗਿਆ। ਮਗਰੋਂ ਅੱਗ ਬਣੀ। 1/2/1-2

**ਮਹਿਦਾਸ ਏਤਰਯ:** " ਪਹਿਲਾਂ ਇਕੱਲੀ ਆਤਮਾ ਹੀ ਜਿਉਂਦੀ ਸੀ ਦੂਜਾ ਕੁਝ ਨਹੀਂ ਸੀ। ਉਸਦੇ ਚਿੱਤ ਵਿਚ ਆਇਆ 'ਲੋਕਾਂ ਨੂੰ ਸਿਰਜਾਂ' ਉਸਨੇ ਇਹ ਲੋਕ-ਪਾਣੀ ਨੂੰ ਸਿਰਜਿਆ। ਫੇਰ ਇੱਛਾ ਕੀਤੀ ਕਿ ਇਹ ਲੋਕਪਾਲਾਂ ਨੂੰ ਸਿਰਜਾਂ। ਉਸਨੇ ਪਾਣੀ ਵਿਚੋਂ ਹੀ ਪੁਰਸ਼ ਨੂੰ ਉਠਾ ਕੇ ਥਿਰਕਾਇਆ, ਤਪਾਇਆ...।" (1/1-3)

**ਤੈਤਰੀਯ ਉਪਨਿਸ਼ਦ:** ਬ੍ਰਹਮਾ ਨੇ ਕਾਮਨਾ ਕੀਤੀ ਕਿ 'ਬਹੁਤ ਹੋਵਾਂ, ਜਨਮ ਦਿਆਂ? ਉਹਨੇ ਤਪ ਕੀਤਾ ਅਤੇ ਤਪ ਨਾਲ ਹੀ ਸਾਰਾ ਸੰਸਾਰ ਸਿਰਜਿਆ। ਉਸ ਨੂੰ ਸਿਰਜ ਕੇ ਬ੍ਰਹਮਾ ਉਸ ਦੇ ਅੰਦਰ ਪ੍ਰਵੇਸ਼ ਕਰ ਗਿਆ।" 2/8

**ਏਤਰੇਯ ਬ੍ਰਾਹਮਣ:** ਇਸ ਗਰੰਥ ਵਿਚ ਸ੍ਰਿਸ਼ਟੀ ਦੇ ਰਚੇ ਜਾਣ ਦੀ ਕਹਾਣੀ ਪਰਜਾਪਤੀ ਨਾਲ ਜੋੜੀ ਗਈ ਹੈ। ਕੁਦਰਤ ਦੀ ਰਚਨਾ ਕਰਨ ਲਈ ਪਰਜਾਪਤੀ ਨੇ ਆਪਣੀ ਧੀ ਦਯੋਸ ਵਿਆਹ ਕਰ ਲਿਆ। ਪਰਜਾਪਤੀ ਜੀ ਲੰਮੇ ਸਮੇਂ ਤੱਕ ਆਪਣੀ ਧੀ ਨਾਲ ਸਰੀਰਕ ਮੇਲਾ ਕਰਦੇ ਰਹੇ। ਸਮਾਂ ਬੀਤਣ ਉਤੇ ਹੋਰ ਤਰੀਕੇ ਬਦਲਦੇ ਰਹੇ ਤੇ ਜਦ ਮਗਰੋਂ ਦੇਵਤਿਆਂ ਦੇ ਸਮਾਜ ਵਿਚ ਪਿਓ ਧੀ ਦੇ ਸੰਭੋਗ ਉਪਰ ਰੋਕ ਲਾ ਦਿੱਤੀ। ਤਦ ਵੀ ਪਰਜਾਪਤੀ ਅਤੇ ਦਯੋਸ ਕੋਲੋਂ ਸਬਰ ਨਾ ਹੋਇਆ। ਉਹਨਾਂ ਚੋਰੀ ਛਿੱਪੇ ਮਿਲਣ ਦੀ ਯੋਜਨਾ ਘੜੀ। ਪਰਜਾਪਤੀ ਹਿਰਨ ਦਾ ਰੂਪ ਧਾਰਕੇ ਧੀ ਕੋਲ ਚਲੇ ਗਏ। ਉਸਨੇ ਵੀ ਹਿਰਨੀ ਬਣ ਕੇ ਇੱਛਾ ਪੂਰੀ ਕਰਨੀ ਚਾਹੀ। ਉਦੋਂ ਹੀ ਦੇਵਤਿਆਂ ਨੂੰ ਇਸ ਉਲੰਘਣਾ ਦੀ ਸੂਹ ਮਿਲ ਗਈ। ਉਹਨਾਂ ਨੇ ਤੀਰ ਮਾਰ ਕੇ ਪਿਓ ਧੀ ਨੂੰ ਮਾਰ ਦਿੱਤਾ। ਗਰੰਥ ਵਿਚ ਲਿਖਿਆ ਹੈ ਕਿ ਅਕਾਸ਼ ਵਿਚ ਦਿਸਦਾ ਨਛੱਤਰ ਅਹੇਰੀ ਉਹੀ ਪਿਉ ਧੀ ਹਨ। ਇੰਜ ਹੀ ਕਈ ਹੋਰ ਹਿੰਦੂ ਧਾਰਮਿਕ ਗਰੰਥਾਂ ਵਿਚ ਸ੍ਰਿਸ਼ਟੀ ਦਾ ਆਰੰਭ ਪਿਉ ਧੀ ਜਾਂ ਭੈਣਾ ਭਰਾ ਦੇ ਸੰਭੋਗ ਨਾਲ ਹੋਇਆ ਦੱਸਿਆ ਗਿਆ ਹੈ ਅਤੇ ਉਹ ਪਹਿਲੇ ਤੀਵੀਂ ਮਰਦ (ਜਾਂ ਦੇਵਤੇ) ਕਿੱਥੋਂ ਆਏ? ਉਹਨਾਂ ਦੇ ਸਰੀਰ ਕਾਸਦੇ ਅਤੇ ਕਿੱਥੋਂ ਬਣੇ? ਇਸ ਬਾਰੇ ਵੀ ਬੜੀਆਂ ਅਜੀਬ ਅਜੀਬ ਕਥਾਵਾਂ ਮਿਲਦੀਆਂ ਹਨ।

ਸ਼ਿਵ ਪੁਰਾਣ ਵਿਚ ਸ਼ਿਵਜੀ ਤੋਂ, ਦੇਵੀ ਪੁਰਾਣ ਵਿਚ ਦੇਵੀ ਤੋਂ, ਗਣੇਸ਼ ਖੰਡ ਵਿਚ ਗਣੇਸ਼ ਤੋਂ, ਸੂਰਜ ਪੁਰਾਣ ਵਿਚ ਸੂਰਜ ਤੋਂ ਵਾਯੂ ਪੁਰਾਣ ਵਿਚ ਹਵਾ ਤੋਂ ਸ੍ਰਿਸ਼ਟੀ ਦਾ ਪੈਦਾ ਹੋਣਾ ਲਿਖਿਆ ਹੈ। ਸ਼ਿਵ ਪੁਰਾਣ ਵਿਚ ਦੱਸਿਆ ਗਿਆ ਹੈ ਕਿ ਸ਼ਿਵਜੀ ਨੇ ਇੱਛਾ ਕੀਤੀ ਕਿ ਸ੍ਰਿਸ਼ਟੀ ਰਚਾਂ ਅਤੇ ਇਕ ਨਰਾਇਣ ਜਲਾਸ਼ਯ ਪੈਦਾ ਕੀਤਾ। ਉਸਦੀ ਧੁੰਨੀ ਵਿਚੋਂ ਕਮਲ ਅਤੇ ਕਮਲ ਵਿਚੋਂ ਬ੍ਰਹਮਾ ਪੈਦਾ ਹੋਇਆ। ਸ਼ਿਵ ਜੀ ਨੇ ਦੇਖਿਆ ਕਿ ਸਭ ਪਾਣੀ ਹੀ ਪਾਣੀ ਹੈ। ਉਸਨੇ ਪਾਣੀ ਦੀ ਇਕ ਚੂਲੀ ਭਰ ਕੇ ਪਾਣੀ ਵਿਚ ਹੀ ਵਗਾਹ ਮਾਰੀ। ਇਕ ਬੁਲਬਲਾ ਬਣਿਆ ਅਤੇ ਬੁਲਬਲੇ ਵਿਚੋਂ ਵਿਸ਼ਨੂੰ ਪੈਦਾ ਹੋਇਆ। ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਹੇ ਪੁੱਤਰ! ਸ੍ਰਿਸ਼ਟੀ ਪੈਦਾ ਕਰੋ ਅੱਗੋਂ ਬ੍ਰਹਮਾ ਆਖੇ ਮੈਂ ਨਹੀਂ ਸਗੋਂ ਤੂੰ ਮੇਰਾ ਪੁੱਤ ਏਂ। ਇਸੇ ਗੱਲ ਨੂੰ ਲੈ ਕੇ ਦੋਵੇਂ ਹਜ਼ਾਰਾਂ ਸਾਲ ਪਾਣੀ ਉਤੇ ਲੜਦੇ ਰਹੇ। ਮਹਾਂਦੇਵ ਨੇ ਸ੍ਰਿਸ਼ਟੀ ਰਚਣ ਭੇਜਿਆਂ ਨੂੰ ਲੜਦਿਆਂ ਤੱਕ ਕੇ ਇਕ ਤੇਜਮਈ ਲਿੰਗ ਪੈਦਾ ਕੀਤਾ ਜੋ ਉਹਨਾਂ ਦੋਹਾਂ ਦੇ ਵਿਚਕਾਰ ਪ੍ਰਗਟ ਹੋ ਕੇ ਅਕਾਸ਼ ਵਿਚ ਚਲਾ ਗਿਆ। ਅੱਗੇ ਬੜੀ ਲੰਮੀ ਕਹਾਣੀ ਹੈ ਕਿ ਬ੍ਰਹਮਾ ਅਤੇ ਵਿਸ਼ਨੂੰ ਦੋਵੇਂ ਉਸ ਲਿੰਗ ਦਾ ਆਰ-ਪਾਰ ਪਤਾ ਲਗਾਉਣ ਲਈ ਹਜ਼ਾਰਾਂ ਸਾਲ ਉਪਰ ਅਤੇ ਹੇਠਾਂ ਦੌੜਦੇ ਰਹੇ ਪਰ ਲਿੰਗ ਦੀ ਕੋਈ ਥਾਹ ਨਾ ਮਿਲੀ। ਵਿਸ਼ਨੂੰ ਹਾਰ ਮੰਨ ਕੇ ਪਹਿਲਾਂ ਹੀ ਮਿਥੀ ਹੋਈ ਥਾਂ ਤੇ ਆ ਗਿਆ। ਪਰ ਬ੍ਰਹਮਾ ਨੂੰ ਉਪਰੋਂ ਆਉਂਦੀ ਇਕ ਗਊ ਅਤੇ ਦਰੱਖਤ ਮਿਲ ਪਏ। ਗਊ ਅਤੇ ਦਰੱਖਤ ਨੂੰ ਲਿੰਗ ਦੇ ਆਰ ਪਾਰ ਦੀ ਥਾਹ ਨਹੀਂ ਸੀ ਪਰ ਬ੍ਰਹਮਾ ਨੇ ਸ਼ਰਤ ਜਿੱਤਣ ਲਈ ਭਸਮ ਕਰਨ ਦੀ ਧਮਕੀ ਦੇ ਕੇ ਦੋਹਾਂ ਕੋਲੋਂ ਵਿਸ਼ਨੂੰ ਸਾਹਮਣੇ ਝੂਠੀ ਗਵਾਹੀ ਦਿੱਤੀ ਕਿ ਗਊ ਲਿੰਗ ਦੇ ਸਿਰੇ 'ਤੇ ਧਾਰਾਂ ਮਾਰਦੀ ਸੀ ਅਤੇ ਰੁੱਖ ਫਲ ਵਰਸਾਉਂਦਾ ਸੀ। ਮਹਾਂਦੇਵ ਜੀ ਨੇ ਇਸ ਝੂਠ ਦਾ ਗੁੱਸਾ ਕਰਕੇ ਗਊ, ਕੇਤਕੀ ਰੁੱਖ ਅਤੇ ਬ੍ਰਹਮਾ ਤਿੰਨਾਂ ਨੂੰ ਸਰਾਪ ਦਿੱਤੇ। ਵਿਸ਼ਨੂੰ ਨੂੰ ਵਰ ਦਿੱਤਾ ਅਤੇ ਦੁਬਾਰਾ ਸ੍ਰਿਸ਼ਟੀ ਰਚਨਾ ਦਾ ਚੇਤਾ ਕਰਵਾਇਆ, ਵਿਸ਼ਨੂੰ ਅਤੇ ਬ੍ਰਹਮਾ ਨੇ ਸਮੱਗਰੀ ਤੋਂ ਬਿਨਾਂ ਰਚਣ ਦੀ ਅਸਮਰਥਾ ਦੱਸੀ ਤਾਂ ਲਿੰਗ 'ਚ ਇਕ ਜਟਾਜੂਟ ਮੂਰਤੀ ਨਿਕਲ ਆਈ। ਉਸ ਨੇ ਆਪਣੀ ਜਟਾਂ 'ਚੋਂ ਇਕ ਭਸਮ ਦਾ ਗੋਲਾ ਕੱਢ ਕੇ ਦਿੱਤਾ ਤੇ ਕਿਹਾ ਜਾਓ ਇਸ ਨਾਲ ਰਚ ਲਵੋ। ਉਪਰੋਕਤ ਸਾਰੇ ਪ੍ਰਸੰਗ ਬਾਰੇ ਸਵਾਮੀ ਦਯਾਨੰਦ ਦੀ ਟਿੱਪਣੀ ਹੈ ਕਿ ਭਲਾਂ ਕੋਈ ਇਹਨਾਂ ਪੁਰਾਣ ਬਣਾਉਣ ਵਾਲਿਆਂ ਨੂੰ ਪੁੱਛੇ ਕਿ ਸ੍ਰਿਸ਼ਟੀ ਤੱਤ (ਪਦਾਰਥ) ਹੀ ਨਹੀਂ ਸੀ ਬਣਿਆ ਤਾਂ ਬ੍ਰਹਮਾ,



ਵਿਸ਼ਨੂੰ, ਮਹਾਂਦੇਵ ਦੇ ਸਰੀਰ, ਪਾਣੀ, ਕਮਲ, ਲਿੰਗ, ਗਾਂ ਤੇ ਰੁੱਖ ਭਸਮ ਆਦਿ ਕੀ ਤੁਹਾਡੇ ਬਾਬੇ ਦੇ ਘਰੋਂ ਆ ਕੇ ਡਿੱਗੇ ਸਨ?

**ਬਾਈਬਲ ਵਿਚ ਸ੍ਰਿਸ਼ਟੀ ਦੀ ਰਚਨਾ:**

ਯਹੂਦੀ ਧਰਮ ਦੇ ਗਰੰਥ ਤੇਰੇਤ ਵਿਚ ਸ੍ਰਿਸ਼ਟੀ ਰਚਨਾ ਬਾਰੇ ਵਿਚਾਰ ਇਉਂ ਦਰਜ ਹਨ:

"ਸ਼ੁਰੂ ਵਿਚ ਰੱਬ ਨੇ ਧਰਤੀ ਅਤੇ ਅਕਾਸ਼ ਨੂੰ ਸਾਜਿਆ। ਧਰਤੀ ਬੇਡੌਲ ਸੁੰਨੀ ਸੀ ਅਤੇ ਡੂੰਘਾਈਆਂ ਵਿਚ ਹਨੇਰਾ ਸੀ, ਈਸ਼ਵਰ ਦੀ ਆਤਮਾ ਪਾਣੀ ਉਤੇ ਡੋਲਦੀ" ਸੀ। ਪਰਵ 1-ਆਇਤ

"ਅਤੇ ਰੱਬ ਨੇ ਕਿਹਾ, 'ਚਾਨਣ ਹੋਵੇ।' ਚਾਨਣ ਹੋ ਗਿਆ। ਰੱਬ ਨੇ ਦੇਖਿਆ ਕਿ ਚਾਨਣ ਚੰਗੀ ਚੀਜ਼ ਹੈ।"-ਆਇਤ 3/4 "ਅਤੇ ਈਸ਼ਵਰ ਨੇ ਕਿਹਾ ਕਿ ਪਾਣੀਆਂ ਵਿਚਾਲੇ ਅਕਾਸ਼ ਹੋਵੇ ਜੋ ਪਾਣੀਆਂ ਨਾਲੋਂ ਪਾਣੀਆਂ ਨੂੰ ਵੱਖ ਕਰੇ। ਫਿਰ ਰੱਬ ਨੇ ਅਕਾਸ਼ ਬਣਾਇਆ (ਨਾਲੇ ਪਹਿਲੀ ਆਇਤ ਵਿਚ ਬਣਾਇਆ ਸੀ) ਜਿਸ ਨਾਲ ਅਕਾਸ਼ ਦੇ ਹੇਠਲੇ ਪਾਣੀ ਉਤਲੇ ਨਾਲੋਂ ਵੱਖ ਹੋ ਗਏ। ਰੱਬ ਨੇ ਅਕਾਸ਼ ਨੂੰ ਸਵਰਗ ਕਿਹਾ। ਸੰਝ ਅਤੇ ਬਿਹਾਨ ਦੂਜੇ ਦਿਨ ਬਣੇ।" ਆਇਤ 6-7-8। ਇਸ ਆਇਤ ਬਾਰੇ ਸਵਾਮੀ ਦਇਆ ਨੰਦ ਦੀ ਟਿੱਪਣੀ ਹੈ ਕਿ ਜਦ ਹਾਲਾਂ ਸੂਰਜ ਹੀ ਨਹੀਂ ਬਣਿਆ ਸੀ ਤਾਂ ਦੁਬਾਰਾ ਦਿਨ ਰਾਤ ਕਿਵੇਂ ਹੁੰਦੇ ਰਹੇ?

ਯਹੂਦੀ ਧਰਮ ਤੋਂ ਬਾਅਦ ਈਸਾਈ ਅਤੇ ਇਸਲਾਮ ਧਰਮ ਵੀ ਇਸੇ ਇਕੋ ਵਿਚਾਰਧਾਰਾ ਦੀਆਂ ਅਗਲੀਆਂ ਲੜੀਆਂ ਹਨ। ਤਰੇਤ, ਬਾਈਬਲ, (ਨਿਊ ਟੈਸਟਾਮੈਂਟ) ਅਤੇ ਕੁਰਾਨ ਆਪੋ ਵਿਚ ਅੰਤਰ ਸਬੰਧਤ ਹਨ। ਯਿਸੂ ਵਲੋਂ ਮੂਸਾ ਨੂੰ ਅਤੇ ਮੁਹੰਮਦ ਵਲੋਂ ਯਿਸੂ ਨੂੰ ਆਪਣੇ ਤੋਂ ਪਹਿਲਾਂ ਰੱਬ ਦਾ ਪੈਗੰਬਰ ਹੋਣ ਵਜੋਂ ਮਾਨਤਾ ਦਿੱਤੀ ਗਈ ਹੈ। ਇਸ ਲਈ ਤੌਰੇਤ ਕਿਤਾਬ ਵਾਲੀਆਂ ਸ੍ਰਿਸ਼ਟੀ ਆਰੰਭ ਦੀਆਂ ਮਾਨਤਾਵਾਂ ਨੂੰ ਬਾਈਬਲ ਅਤੇ ਕੁਰਾਨ ਵੀ ਸਵੀਕਾਰ ਕਰਕ ਚੱਲਦੀਆਂ ਹਨ। ਭਾਵੇਂ ਕਿ ਪਿਛਲੀਆਂ ਦੋਹਾਂ ਕਿਤਾਬਾਂ ਜਾਂ ਗਰੰਥਾਂ ਵਿੱਚ ਕਿਤੇ-ਕਿਤੇ ਉਪਰੋਕਤ ਵਿਚਾਰਾਂ ਨੂੰ ਥੋੜਾ ਕੁ ਵੱਖਰੇ ਢੰਗ ਦੀਆਂ ਕਹਾਣੀਆਂ ਬਣਾ ਕੇ ਵਿਸਥਾਰਿਆ ਗਿਆ ਹੈ। ਉਦਾਹਰਣ ਵਜੋਂ ਆਦਮ ਅਤੇ ਈਵ ਵਲੋਂ ਬਹਿਸ਼ਤ ਵਿਚ ਵਰਜਿਤ ਫਲ ਖਾਣ ਅਤੇ ਇਸ ਕਾਰਨ ਬਹਿਸ਼ਤ ਚੋਂ ਕੱਢੇ ਜਾਣ ਅਤੇ ਧਰਤੀ ਉਤੇ ਆ ਕੇ ਦੁਨੀਆਂ ਵਸਾਉਣ ਦੀ ਕਥਾ ਹੈ। ਮੁਕਦੀ ਗੱਲ ਕਿ ਸਭ ਧਰਮਾਂ ਅਨੁਸਾਰ ਮੌਜੂਦ ਸ੍ਰਿਸ਼ਟੀ ਦੀ ਹੋਂਦ ਇਸ ਕਰਕੇ ਹੈ ਕਿ ਉਸ ਨੂੰ ਕਿਸ ਨੇ ਪੈਦਾ ਕੀਤਾ। ਉਹ ਪੈਦਾ ਕਰਨ ਵਾਲੀ ਚੀਜ਼ ਰੱਬ ਸੀ ਅਤੇ ਰੱਬ ਨੂੰ ਕਿਸ ਨੇ ਪੈਦਾ ਕੀਤਾ ਇਸ ਬਾਰੇ ਕੋਈ ਜੁਆਬ ਤਾਂ ਕਿਸੇ ਧਰਮ ਨੇ ਕੀ ਦੇਣਾ ਹੈ, ਧਾਰਮਿਕ ਫਿਲਾਸਫਲਰ ਤਾਂ ਇਸ ਸਵਾਲ ਤੱਕ ਪਹੁੰਚਦੇ ਹੀ ਨਹੀਂ। ਹਰ ਧਰਮ ਕੋਲ ਇਕੋ ਗੋਲ ਮੋਲ ਜਵਾਬ ਹੈ ਕਿ ਰੱਬ ਨੂੰ ਕਿਸੇ ਨੇ ਕੀ ਪੈਦਾ ਕਰਨਾ ਸੀ ਉਹ ਤਾਂ ਆਪ ਸਭ ਕਾਸੇ ਦਾ ਸਿਰਜਕ ਹੈ। ਵੈਸੇ ਇਹ ਕੋਈ ਤਰਕਸ਼ੀਲ ਜੁਆਬ ਨਹੀਂ ਹੈ। ਕੋਈ ਚੀਜ਼ ਕਿਸੇ ਹੋਰ ਵਲੋਂ ਬਣਾਏ ਜਾਣ ਤੋਂ ਹੀ ਬਣਦੀ ਹੈ ਤਾਂ ਇਹ ਨਿਯਮ ਹਰ ਥਾਂ ਹੀ ਲਾਗੂ ਹੋਣਾ ਚਾਹੀਦਾ ਸੀ- ਰੱਬ ਉੱਤੇ ਵੀ।

ਦੂਜੀ ਗੱਲ ਕਿ ਰੱਬ ਨੇ ਇਹ ਸ੍ਰਿਸ਼ਟੀ ਸਾਜੀ ਹੀ ਕਿਉਂ? ਇਸ ਬਾਰੇ ਸਭ ਧਰਮ ਲਗਭਗ ਇਹੀ ਕਹਿੰਦੇ ਹਨ ਕਿ ਰੱਬ ਇਕੱਲਿਆਂ ਬੈਠਾ ਬੈਠਾ ਬੋਰ ਹੋ ਗਿਆ ਸੀ ਅਤੇ ਉਸਨੇ ਸ੍ਰਿਸ਼ਟੀ ਦਾ ਜੰਗ ਪਲੰਗਾ ਉਸੇ ਤਰ੍ਹਾਂ ਕੀਤਾ ਜਿਵੇਂ ਕਿਸੇ ਵਿਹਲੇ ਬੰਦੇ ਨੂੰ ਫੁਰਨਾ ਫੁਰੇ, "ਚਲੋ ਤਾਸ਼ ਹੀ ਖੇਡ ਲਈਏ।" ਇਸ ਦਾ ਅਰਥ ਇਹ ਹੋਇਆ ਕਿ ਪੂਰਾ ਬ੍ਰਹਿਮੰਡ ਅਤੇ ਧਰਤੀ ਉਪਰ ਜੀਵਾਂ ਦਾ ਜੰਮਣਾ, ਕਸ਼ਟ ਭੋਗਣਾ ਅਤੇ ਮਰਨਾ ਰੱਬ ਦਾ ਇਕ ਸ਼ੁਗਲ ਹੈ ਅਤੇ ਉਸਨੇ ਆਪਣੀ ਮਹਾਂ ਸੁੰਨਯ ਦੀ ਬੋਰੀਅਤਕਾਰਨ ਇਹ ਸਭ ਵਿੱਢਿਆ ਹੋਇਆ ਹੈ। ਧਰਮਾਂ ਦੀ ਸ੍ਰਿਸ਼ਟੀ ਬਾਰੇ ਇਹ ਵਿਆਖਿਆ ਬੜੀ ਨਿਕੰਮੀ ਹੈ ਅਤੇ ਇਹ ਰੱਬ ਨੂੰ ਸਰਵ ਉੱਚ ਮਿਹਰਬਾਨ, ਗਹਿਰ ਗੰਭੀਰ, ਗੁਣੀ ਗਹੀਰ ਨਹੀਂ ਸਾਬਤ ਕਰਦੀ। ਇਹ ਰੱਬ ਦੇ ਹੱਕ ਵਿਚ ਨਹੀਂ ਉਸਦੇ ਖਿਲਾਫ ਜਾਂਦੀ ਹੈ। ਉਪਰੋਕਤ ਵਿਆਖਿਆ ਵਾਲਾ ਰੱਬ ਇਕ ਅਤੀ ਸਾਧਾਰਨ ਮਾਨਸਿਕਤਾ ਵਾਲੀ ਹਸਤੀ ਹੈ। ਜੋ ਆਦਮੀ ਵਾਂਗ ਹੀ ਬੋਰ ਵੀ ਹੋ ਸਕਦੀ ਹੈ। ਉਪਰ ਵਾਲਾ ਰੱਬ ਉਸ ਡੁਗਡੁਗੀ ਵਾਲੇ ਮਦਾਰੀ ਤੋਂ ਵੀ ਭੈੜਾ ਹੈ ਜੋ ਬਾਂਦਰਾਂ ਦੇ ਰੱਸੀਆਂ ਪਾ ਕੇ ਨਚਾਉਂਦਾ ਹੈ ਕਿਉਂਕਿ ਮਦਾਰੀ ਤਾਂ ਫਿਰ ਵੀ ਢਿੱਡ ਦੀ ਖਾਤਰ ਤੇ ਹੋਰਾਂ ਦਾ ਚਿੱਤ ਪਰਚਾਉਂਦਾ ਹੈ ਪਰ ਰੱਬ ਨੂੰ ਢਿੱਡ ਦੀ ਕੋਈ ਸਮੱਸਿਆ ਨਹੀਂ। ਉਹ ਕੇਵਲ 'ਟਾਈਮ ਪਾਸ' ਕਰਨ ਲਈ ਪ੍ਰਾਕਿਰਤੀ ਦੇ ਪਦਾਰਥ ਅਤੇ ਜੀਵਾਂ ਨਚਾ ਕੇ ਜੀਵਨ ਦੇ ਭਿਆਨਕ ਕਸ਼ਟ ਭੋਗਣ ਦੇ ਕੋਹਲੂ-ਗੇੜ ਵਿਚ ਪਾਏ ਹੋਏ ਹਨ। ਜੀਵਾਂ ਨੂੰ ਪੇਟ ਪਾਲਣ ਅਤੇ ਥੋੜ ਚਿਰੇ ਸੁੱਖਾਂ ਖਾਤਰ ਏਨੇ ਤਸੀਹੇ ਭੋਗਣ ਲਾਉਣਾ ਉਹ ਵੀ ਕੇਵਲ ਆਪਣੇ ਸ਼ੁਗਲ ਖਾਤਰ, ਇਹ ਕਿਸੇ ਨੇਕ ਅਤੇ ਸਾਊ ਜਣੇ ਦਾ ਕੰਮ ਨਹੀਂ ਹੈ। ਸ੍ਰਿਸ਼ਟੀ ਰਚਨਾ ਦੇ ਕਾਰਨ ਅਤੇ ਰਚਨਹਾਰੇ ਬਾਰੇ ਇਹ ਕਿਆਫੇ ਨਿਰੇ ਬਚਕਾਨੇ ਹਨ। ਇਹ ਸਭ ਪੁਰਾਣੇ ਵੇਲਿਆਂ ਦੀ ਸੀਮਿਤ ਬੁੱਧੀ ਦੇ ਫੁਰਨੇ ਹਨ।

**ਕਿਸਨੇ ਅਤੇ ਕਿਉਂ ਦੇ ਸਵਾਲਾਂ ਉਤੇ ਵਿਗਿਆਨ ਫਲਸਫਾ**

ਵਿਗਿਆਨ ਦਾ ਦਰਸ਼ਨ ਸਵਾਲ ਨੂੰ ਏਨੇ ਸਿੱਧੜ ਤਰੀਕੇ ਨਾਲ ਹੱਥ ਨਹੀਂ ਪਾਉਂਦਾ। ਵਿਗਿਆਨਕ ਫਲਸਫਾ ਇਸ ਨੂੰ ਸੰਕਲਪ ਦੀ ਸੰਰਚਨਾ ਦੇ ਵਿਗਿਆਨ ਨਾਲ ਜੋੜ ਕੇ ਹੱਲ ਕਰਦਾ ਹੈ ਅਰਥਾਤ, ਬਨਣ ਜਾਂ ਬਣਾਏ ਜਾਣ ਦੇ ਮੂਲ ਸੰਕਲਪ ਤੋਂ 'ਬਨਣ' ਬਾਰੇ ਸੰਸਾਰ ਦੀਆਂ ਭਾਸ਼ਾਵਾਂ ਵਿਚ ਕੀ ਅਰਥ ਲਏ ਗਏ ਹਨ? ਕਿਸੇ ਚੀਜ਼ ਦੇ ਬਣਾਏ ਜਾਣ ਦਾ ਕੀ ਅਰਥ ਹੈ? ਤਹਿ ਤੱਕ ਜਾਈਏ ਤਾਂ ਬਣਾਏ ਜਾਣ ਵਰਗਾ ਕੋਈ ਅਮਲ ਦੁਨੀਆਂ ਉਤੇ ਕਿਤੇ ਵੀ ਨਹੀਂ ਵਾਪਰ ਰਿਹਾ। ਕੇਵਲ ਵਿਉਂਤਿਆ ਜਾਂ ਤਰਤੀਬਿਆ ਜਾਂਦਾ ਹੈ। ਰੂਪ ਦੇ ਕੁਝ ਬਦਲਣ ਨੂੰ ਹੀ ਅਸੀਂ ਬਣਾਉਣਾ ਕਹਿ ਦਿੰਦੇ ਹਾਂ। ਉਦਾਹਰਣ ਵਜੋਂ ਮਿਸਤਰੀ ਮਕਾਨ ਬਣਾਉਂਦੇ ਹਨ ਤਾਂ ਇਸਦਾ ਅਰਥ ਹੁੰਦਾ ਹੈ ਕਿ ਪਹਿਲਾਂ ਤੋਂ ਮੌਜੂਦ ਮਿੱਟੀ, ਲੋਹੇ ਅਤੇ ਲੱਕੜੀ ਨੂੰ ਇਕ ਖਾਸ ਢੰਗ ਨਾਲ ਤਰਤੀਬ ਦਿੱਤੀ ਜਾਂਦੀ ਹੈ। ਪਦਾਰਥ ਦੇ ਰੂਪ ਵਿਚ ਤਬਦੀਲੀ ਕਰਨ ਦਾ ਅਰਥ ਪਦਾਰਥ ਦਾ ਸਿਰਜੇ ਜਾਣਾ ਨਹੀਂ ਹੈ। ਮਨੁੱਖੀ ਸਭਿਅਤਾ ਦੇ ਮੁੱਢਲੇ ਕਾਲ ਵਿਚ ਮਨੁੱਖ ਨੇ ਪੱਥਰਾਂ ਦੇ ਹਥਿਆਰ ਅਤੇ ਭਾਂਡੇ ਬਣਾਏ। ਉਦੋਂ ਹੀ ਇਸ ਸਮਝ ਦੀ ਸਥਾਪਨਾ ਹੋਈ ਕਿ ਉਹ ਭਾਂਡੇ ਆਦਿ ਦੀ ਹੋਂਦ ਏਸੇ ਕਾਰਨ ਹੈ ਕਿ ਮਨੁੱਖ ਨੇ ਇਸਨੂੰ ਬਣਾਇਆ

ਹੈ। ਇਸ ਲਈ ਸ੍ਰਿਸ਼ਟੀ ਦਾ ਪਦਾਰਥ ਵੀ ਏਸੇ ਕਾਰਨ ਮੌਜੂਦ ਹੈ ਕਿ ਉਸਨੂੰ ਕਿਸੇ ਨੇ ਬਣਾਇਆ ਹੋਵੇਗਾ। ਉਦੋਂ ਤੋਂ ਲੈ ਕੇ ਅੱਜ ਤੱਕ ਮਨੁੱਖੀ ਸਮਾਜ ਦੀ ਬਹੁਗਿਣਤੀ ਸਮਝ ਦੀ ਇਸ ਨਿੱਕੀ ਜਿਹੀ ਗਲਤੀ ਨੂੰ ਹੱਲ ਨਹੀਂ ਕਰ ਸਕੀ ਕਿ ਅਸਲ ਵਿਚ ਮਨੁੱਖ ਜਾਂ ਕਿਸੇ ਵੀ ਹੋਰ ਨੇ ਕਿਤੇ ਵੀ ਕੁਝ ਬਣਾਇਆ ਨਹੀਂ ਹੈ, ਸਗੋਂ ਸਦਾ ਤੋਂ ਮੌਜੂਦ ਪਦਾਰਥ ਦਾ ਰੂਪ ਨਵੇਂ ਨਵੇਂ ਢੰਗਾਂ ਨਾਲ ਤਰਤੀਬਿਆ ਹੀ ਹੈ। ਪਦਾਰਥ ਨੂੰ ਊਰਜਾ ਵਿਚ ਬਦਲਿਆ ਜਾਂਦਾ ਹੈ ਤਾਂ ਊਰਜਾ, ਪਦਾਰਥ ਦਾ ਹੀ ਇਕ ਹੋਰ ਰੂਪ ਹੁੰਦੀ ਹੈ। ਪੈਦਾ ਕਰਨ ਵਰਗੀ ਤਾਂ ਕੋਈ ਗੱਲ ਹੀ ਨਹੀਂ ਵਾਪਰਦੀ। ਸ੍ਰਿਸ਼ਟੀ ਦਾ ਪਦਾਰਥ ਸਦਾ ਤੋਂ ਹੀ ਮੌਜੂਦ ਹੈ। ਇਸ ਨੂੰ ਨਾ ਕੋਈ ਪੈਦਾ ਕਰਦਾ ਹੈ, ਨਾ ਖਤਮ ਕਰਦਾ ਹੈ। ਇਸ ਵਿਚ ਸਿਰਜ ਦੀ ਕੋਈ ਭੂਮਿਕਾ ਨਹੀਂ ਹੈ ਨਾ ਹੀ ਉਸ ਲਈ ਥਾਂ ਹੈ। ਇਹ ਸਦਾ ਤੋਂ ਹੀ ਮੌਜੂਦ ਪਦਾਰਥ ਵਿਚ (ੳ) ਮਾਤਰਾ ਵਿਚ ਤਬਦੀਲੀ ਨਾਲ ਗੁਣਾਂ ਵਿਚ ਬਦਲੀ ਅਤੇ ਗੁਣਾਂ ਦੀ ਤਬਦੀਲੀ ਨਾਲ ਮਾਤਰਾ ਵਿਚ ਬਦਲੀ, (ਅ)ਨਿਖੇਧ ਦਾ ਨਿਖੇਧ, (ੲ) ਉਲਟਾਂ ਦਾ ਵਿਰੋਧ ਅਤੇ ਏਕਤਾ। ਇਹ ਤਿੰਨੇ ਅਮਲ ਲਗਾਤਾਰ ਵਾਪਰਦੇ ਰਹਿੰਦੇ ਹਨ। ਇਨ੍ਹਾਂ ਤਿੰਨਾਂ ਅਧੀਨ ਹੀ ਪਦਾਰਥ ਦੀ ਬਣਤਰ ਤੱਤਾਂ ਅਤੇ ਬਾਹਰੀ ਰੂਪ ਵਿਚ ਬਦਲੇਵਾਂ ਆਉਂਦਾ ਰਹਿੰਦਾ ਹੈ। ਧਰਤੀ ਉਪਰ ਜੀਵਨ ਦੀ ਹੋਂਦ ਵੀ ਇਸੇ ਬਦਲੇਵੇਂ ਦੇ ਅਮਲ ਵਜੋਂ ਹੀ ਸਥਾਪਿਤ ਹੋਈ ਸੀ। ਪ੍ਰਾਕਿਰਤੀ ਵਿਚ ਮੌਜੂਦ 92 ਮੂਲ ਰਸਾਇਣੀ ਤੱਤਾਂ ਵਿਚੋਂ ਕੁੱਲ 16 ਤੱਤਾਂ ਨਾਲ ਹੀ ਸਾਰਾ ਚੇਤੰਨ ਜਹਾਨ ਬਣਿਆ ਹੈ। ਉਨ੍ਹਾਂ ਵਿਚੋਂ ਚਾਰ ਮੁੱਖ ਤੱਤਾਂ ਦੀ ਲੀਲਾ ਹੀ ਜੀਵਨ ਹੈ। ਕਾਰਬਨ, ਹਾਈਡਰੋਜਨ, ਨਾਈਟਰੋਜਨ ਅਤੇ ਆਕਸੀਜਨ ਦੇ ਹਜ਼ਾਰਾਂ ਸੰਭਾਵਤ ਸੰਯੋਗਾਂ ਵਿਚ ਕੇਲ 20 ਸੰਯੋਗ ਅਮੀਨੋਂ ਏਸਿਡ ਦੀ ਲੜੀ ਨਾਲ ਜੀਵਨ ਪ੍ਰੇਰਕ ਪ੍ਰੋਟੀਨ ਬਣੇ ਹਨ।

ਮੁੱਖ ਤੌਰ 'ਤੇ ਵਿਗਿਆਨਕ ਫਲਸਫਾ ਇਹ ਸਮਝਾਉਂਦਾ ਹੈ ਕਿ ਬਨਣ-ਬਣਾਉਣ ਦਾ ਸੰਕਲਪ ਹੀ ਮਨੁੱਖੀ ਬੁੱਧੀ ਦੇ ਇਕ ਵਿਉਹਾਰਕ ਭੁਲੇਖੇ ਦੀ ਉਪਜ ਹੈ। ਸ੍ਰਿਸ਼ਟੀ ਪਦਾਰਥ ਦੀ ਸਿਰਜਣਾ ਦਾ ਸਵਾਲ ਹੀ ਗਲਤ ਹੈ ਅਤੇ ਧਰਮਾਂ ਦੇ ਦੱਸਣ ਮੁਤਾਬਿਕ ਮੌਜੂਦ ਬ੍ਰਹਿਮੰਡ ਕਿਸੇ ਸ਼ਕਤੀ ਦੀ ਯੋਜਨਾ, ਸਾਜਿਸ਼ ਜਾਂ ਫੁਰਨੇ ਕਾਰਨ ਨਹੀਂ ਘੜਿਆ ਗਿਆ। ਜੋ ਸਦਾ ਤੋਂ ਮੌਜੂਦ ਹੈ ਉਸਦੇ ਸਿਰਜਣ ਦਾ ਕਾਰਨ ਪੁੱਛਣ ਜਾਂ ਸੋਚਣ ਵਾਲਾ ਕੇਵਲ ਮੂਰਖ ਹੀ ਹੋ ਸਕਦਾ ਹੈ। ✪

ਮਿੰਨੀ ਕਹਾਣੀ

## ਦਾਨੀ ਸੱਜਣ

ਬਲਜਿੰਦਰ ਜੌੜਕੀਆਂ

ਧਾਰਮਿਕ ਬਿਰਤੀ ਵਾਲੀ ਮਾਤਾ ਨਿਹਾਲ ਕੌਰ ਨੇ ਜਦ ਰਸੋਈ ਵਿੱਚ ਜਾ ਕੇ 5 ਕਿੱਲੋ ਦਾ ਦੇਸੀ ਘਿਓ ਵਾਲਾ ਡੱਬਾ ਖੋਲ੍ਹਿਆ ਤਾਂ ਉਸ ਉਪਰ ਮਰੀ ਪਈ ਕਿਰਲੀ ਵੇਖਕੇ ਉਸਦੇ ਹੋਸ਼ ਉੱਡ ਗਏ। ਉਸਨੇ ਕਿਰਲੀ ਕੱਢ ਕੇ ਬਾਹਰ ਸੁੱਟੀ ਤੇ ਕੁਝ ਸੋਚ ਕੇ ਕਾਫੀ ਸਾਰਾ ਘਿਓ ਦਲਾਨ ਤੋਂ ਬਾਹਰ ਬੈਠਕੇ ਰੋਟੀ ਖਾ ਰਹੇ ਆਪਣੇ ਸੀਰੀ ਦੀ ਦਾਲ ਵਿੱਚ ਪਾ ਦਿੱਤਾ। ਜਦ ਸ਼ਾਮ ਤੱਕ ਸੀਰੀ ਸਿਹਤ ਨੂੰ ਕੁਝ ਨਾ ਹੋਇਆ ਤਾਂ ਨਿਹਾਲ ਕੌਰ ਨੇ ਸੁਖ ਦਾ ਸਾਹ ਲਿਆ। ਇਹ ਵੇਖਕੇ ਉਸਨੇ ਬਾਕੀ ਬਚਦਾ ਘਿਓ ਗੁਰਦੁਆਰੇ ਵਿੱਚ ਰਸਦ ਲਈ ਭੇਜ ਦਿੱਤਾ। ਸ਼ਾਮ ਨੂੰ ਗੁਰਦੁਆਰੇ ਦਾ ਭਾਈ ਉਸ ਵੱਲੋਂ 5 ਕਿਲੋ ਭੇਜੇ ਦੇਸੀ ਘਿਓ ਕਰਕੇ ਸਪੀਕਰ ਰਾਹੀਂ ਉਨ੍ਹਾਂ ਦੇ ਪ੍ਰੀਵਾਰ ਦਾ ਗੁਣਗਾਨ ਕਰ ਲਿਆ ਸੀ।

## ਤਰਕਸ਼ੀਲ ਟੀ.ਵੀ.ਸੀਰੀਅਲ ਸਬੰਧੀ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ:)ਵੱਲੋਂ, ਇਲੈਕਟ੍ਰਨਿਕ ਮੀਡੀਏ ਰਾਹੀਂ ਫੈਲਾਏ ਜਾ ਰਹੇ ਵਹਿਮ-ਭਰਮ ਅਤੇ ਅੰਧਵਿਸ਼ਵਾਸ ਨੂੰ ਠੱਲ ਪਾਉਣ ਲਈ, ਇੱਕ ਤਰਕਸ਼ੀਲ ਟੀ.ਵੀ. ਸੀਰੀਅਲ ਬਣਾਉਣ ਦਾ ਪ੍ਰੋਜੈਕਟ ਤਹਿ ਕੀਤਾ ਗਿਆ ਹੈ। ਪਰ ਇਸ ਵੱਡ- ਅਕਾਰੀ ਪ੍ਰੋਜੈਕਟ ਨੂੰ ਨੇਪਰੇ ਚਾੜ੍ਹਨ ਲਈ ਸੁਸਾਇਟੀ ਨੂੰ ਸਾਰੇ ਹਮਦਰਦਾਂ ਦੇ ਸਹਿਯੋਗ ਦੀ ਅਤਿਅੰਤ ਲੋੜ ਹੈ। ਪਿਛਲੇ ਵੀਹ ਸਾਲਾਂ ਤੋਂ ਤਰਕਸ਼ੀਲ ਲਹਿਰ ਦੇ ਹਮਦਰਦਾਂ ਦੇ ਸਹਿਯੋਗ ਦਾ ਹੀ ਸਿੱਟਾ ਹੈ ਕਿ ਆਪਣੀ ਸੰਸਥਾ ਦਾ ਘੇਰਾ ਵਿਸ਼ਾਲ ਹੋਇਆ ਹੈ। ਸੋ ਸੁਸਾਇਟੀ ਦੇ ਇਸ ਪ੍ਰੋਜੈਕਟ ਨੂੰ ਅਮਲੀ ਜਾਮਾ ਪਹਿਨਾਉਣ ਲਈ ਦੇਸ਼-ਵਿਦੇਸ਼ ਵਿਚ ਰਹਿ ਰਹੇ ਸਾਰੇ ਹਮਦਰਦਾਂ ਅਤੇ ਸਮਾਜਿਕ ਤਬਦੀਲੀ ਦੇ ਚਾਹਵਾਨ ਲੇਖਕਾਂ, ਡਾਇਰੈਕਟਰਾਂ, ਨਾਟਕਾਰਾਂ, ਬੁੱਧੀਜਵੀਆਂ ਪਾਸੋਂ ਉਸਾਰੂ ਸੁਝਾਵਾਂ, ਆਰਥਿਕ ਸਹਾਇਤਾ ਅਤੇ ਇਸ ਸੀਰੀਅਲ ਲਈ ਸੇਵਾਵਾਂ ਦੇਣ ਵਾਲੇ ਕਲਾਕਾਰਾਂ ਨੂੰ ਅਪੀਲ ਹੈ ਕਿ ਉਹ ਆਪਣੇ ਵੱਲੋਂ ਭੇਜੀ ਜਾਣ ਵਾਲੀ ਸਹਾਇਤਾ ਅਤੇ ਵਿਚਾਰ ਸੁਸਾਇਟੀ ਦੇ ਮੁੱਖ ਦਫਤਰ ਜਾਂ ਮੇਰੇ ਨਾਲ ਸੰਪਰਕ ਕਰਨ।

ਭਰਪੂਰ ਹੁੰਗਾਰੇ ਦੀ ਆਸ ਨਾਲ,
ਸੁਖਦੇਵ ਫਗਵਾੜਾ,106-ਸੀ, ਗਰੀਨ ਪਾਰਕ,
ਨੇੜੇ ਪਲਾਹੀ ਰੋਡ ਚੁੰਗੀ, ਫਗਵਾੜਾ (ਕਪੂਰਥਲਾ)
ਫੋਨ ਨੰ:01824-228939

## ਯੂਥ ਵਿੰਗ

ਬਰਨਾਲਾ ਜੋਨ 'ਚ ਪੈਂਦੇ ਪਿੰਡ ਮੋਰਾਂਵਾਲੀ 'ਚ ਕੁੱਝ ਅਗਾਂਹਵਧੂ ਨੌਜਵਾਨਾਂ, ਜਿਨ੍ਹਾਂ ਵਿਚ ਹਰਮਿੰਦਰ ਹੈਪੀ, ਪਰਮਿੰਦਰ ਸ਼ੈਰੀ, ਹਰਕਮਲਜੀਤ ਕਮਲ, ਸ਼ਾਮ ਸਿੰਘ, ਕੁਲਬੀਰ ਸਿਘ,ਪ੍ਰਦੀਪ ਕੌਰ, ਅਵਤਾਰ ਸਿੰਘ, ਹਰਪ੍ਰੀਤ ਕੌਰ ਆਦਿ ਸ਼ਾਮਲ ਹਨ, ਨੇ ਰਲਕੇ ਇੱਕ ਤਰਕਸ਼ੀਲ ਯੂਥ ਵਿੰਗ ਬਣਾਕੇ ਤਰਕਸ਼ੀਲ ਲਹਿਰ ਨੂੰ ਪ੍ਰਚਾਰਨ-ਪ੍ਰਸਾਰਨ ਦਾ ਫੈਸਲਾ ਕਰਕੇ ਇੱਕ ਉਤਸ਼ਾਹੀ ਕਦਮ ਚੁੱਕਿਆ ਹੈ।

## ਸ਼ੋਕ ਸਮਾਚਾਰ:

ਮਾਸਟਰ ਸ਼ੀਸ਼ਾ ਸਿੰਘ ਦੇ ਪਿਤਾ ਦੀ ਮੌਤ, ਇਕਾਈ ਮਹਿਤਾ ਚੌਕ ਦੇ ਆਗੂ ਸੱਤਨਾਮ ਜੱਜ ਦੇ ਭਰਾ ਦੀ ਸੜਕ ਹਾਦਸੇ ਵਿਚ ਹੋਈ ਮੌਤ, ਇਕਾਈ ਖਿਲਚੀਆਂ ਦੇ ਆਗੂ ਅਮੋਲਕ ਸਿੰਘ ਦੇ ਮਾਤਾ ਲਖਬੀਰ ਕੌਰ ਦੀ ਹੋਈ ਮੌਤ, ਇਕਾਈ ਸੰਦੌੜ ਦੇ ਮੈਂਬਰ ਗੁਰਦੇਵ ਸਿੰਘ ਪੰਚ ਦੇ ਭਣੋਈਏ ਦੀ ਪੌਤ, ਅਤੇ ਇਕਾਈ ਧੂਰੀ ਦੇ ਜਥੇਬੰਦਕ ਮੁਖੀ ਸੁਖਦੇਵ ਧੂਰੀ ਦੇ ਮਾਤਾ ਸ੍ਰੀ ਦਿਆਵੰਤੀ ਜੀ ਦੀ ਮੌਤ, ਅਤੇ ਆਤਮਾ ਸਿੰਘ ਸਰਗਰਮ ਆਗੂ ਲੁਧਿਆਣਾ ਜੋਨ ਦੇ ਲੜਕੇ ਹਰਪ੍ਰੀਤ ਦੀ ਮੌਤ ਉੱਪਰ ਅਦਾਰਾ ਤਰਕਸ਼ੀਲ ਉਨ੍ਹਾਂ ਦੇ ਗਮ 'ਚ ਸ਼ਰੀਕ ਹੁੰਦਾ ਹੈ।



ਨੌਜਵਾਨ ਅਤੇ ਸੈਕਸ ਸਿੱਖਿਆ-2:

# ਸੈਕਸ ਬਾਰੇ ਗਲਤ ਜਾਣਕਾਰੀ: ਬਣ ਸਕਦੀ ਹੈ ਮਨੋਰੋਗ

ਡਾ. ਸ਼ਿਆਮ ਸੁੰਦਰ ਦੀਪਤੀ

ਜਦੋਂ ਵੀ ਕਦੀ, ਕਿਸੇ ਵੀ ਵਿਸ਼ੇ ਬਾਰੇ ਗਲਤ ਜਾਣਕਾਰੀ ਹੋਵੇਗੀ, ਉਸ ਨਾਲ ਜ਼ਰੂਰ ਇਕ ਭੰਬਲਭੂਸਾ ਪੈਦਾ ਹੋਵੇਗਾ ਤੇ ਭੰਬਲਭੂਸਾ ਮਾਨਸਿਕ ਰੋਗਾਂ ਦੀ ਬੁਨਿਆਦ ਹੁੰਦਾ ਹੈ। ਇਹ ਸਥਿਤੀ ਉਦੋਂ ਵੱਧ ਗੰਭੀਰ ਹੁੰਦੀ ਹੈ ਜਦੋਂ ਭੰਬਲਭੂਸਾ ਭਾਵ ਗਲਤ ਜਾਣਕਾਰੀ ਜਾਰੀ ਰਹੇ, ਇਹ ਜਾਣਦੇ ਹੋਏ ਕਿ ਕੋਈ ਵਿਅਕਤੀ ਇਸ ਗਲਤ ਜਾਣਕਾਰੀ ਦੇ ਗਲਤ ਸਿੱਟੇ ਭੁਗਤ ਰਿਹਾ ਹੈ। ਪਰ ਦੇਖਣ ਵਿਚ ਇਸ ਤੋਂ ਵੀ ਉਲਟ ਨਜ਼ਰ ਆਉਂਦਾ ਹੈ ਕਿ ਉਹ ਗਲਤ ਜਾਣਕਾਰੀ ਨੂੰ ਜਾਣ ਬੁੱਝ ਕੇ ਵਾਧਾ ਕੀਤੀ ਜਾਂਦਾ ਹੈ ਤੇ ਉਸ ਨੂੰ ਇਸ ਤਰ੍ਹਾਂ ਪ੍ਰਚਾਰਿਆ ਜਾਂਦਾ ਹੈ, ਜਿਵੇਂ ਇਹੀ ਸੱਚ ਹੈ। ਇਸ ਤਰ੍ਹਾਂ ਮਨੋਰੋਗ ਦੀ ਸਥਿਤੀ ਵਿਚ ਨਿਰੰਤਰ ਵਾਧਾ ਹੁੰਦਾ ਹੈ।

ਸੈਕਸ ਬਾਰੇ ਇਹ ਵਿਸ਼ੇਸ਼ ਤੌਰ ਤੇ ਲਾਗੂ ਹੁੰਦੀ ਹੈ। ਸੈਕਸ ਸਾਡੇ ਸਮਾਜ ਵਿਚ ਗੱਲਬਾਤ ਲਈ ਵਰਜਿਤ ਵਿਸ਼ਾ ਹੈ, ਸਿਰਫ ਗੱਲਬਾਤ ਲਈ। ਦੂਸਰੇ ਪਾਸੇ ਇਹ ਜ਼ਿੰਦਗੀ ਦਾ ਧੁਰਾ ਹੈ। ਹਰ ਵਿਅਕਤੀ ਨੇ ਇਸ ਰਾਹ ਤੋਂ ਲੰਘਣਾ ਹੀ ਲੰਘਣਾ ਹੈ। ਹੁਣ ਸੋਚੋ ਕਿ ਜਿਸ ਅਹਿਮ ਪਹਿਲੂ ਨੇ ਤੁਹਾਡੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਨਾ ਹੈ, ਉਸ ਬਾਰੇ ਕੋਈ ਗੱਲ ਹੀ ਨਾ ਹੋਵੇ, ਕੋਈ ਚਰਚਾ ਹੀ ਨਾ ਛਿੜੇ? ਇੱਥੇ ਜ਼ਿਕਰ ਕੀਤਾ ਹੈ ਕਿ ਨਾ ਸਿਰਫ ਸੈਕਸ ਪ੍ਰਤੀ ਗੱਲਬਾਤ ਤੋਂ ਮਨਾਹੀ ਹੈ, ਹੋਰ ਨਹੀਂ। ਸ਼ਾਇਦ ਇਸ ਨੂੰ ਇਸ ਤਰ੍ਹਾਂ ਸਮਝਿਆ ਹੋਵੇ ਕਿ ਇਹ ਕੁਦਰਤੀ ਪ੍ਰਵਿਰਤੀ ਹੈ, ਜਿਵੇਂ ਸਭ ਕੁਝ ਕੁਦਰਤ ਵਿਚ ਵਾਪਰ ਰਿਹਾ ਹੈ ਆਪੇ ਵਾਪਰੀ ਜਾਵੇਗਾ। ਜੇਕਰ ਇਸ ਪਹਿਲੂ ਤੋਂ ਵੀ ਦੇਖਿਆ ਜਾਵੇ ਤਾਂ ਬੱਚੇ ਦਾ ਜਨਮ ਇਕ ਕੁਦਰਤੀ ਕਾਰਜ ਹੈ। ਗਰਭ ਠਹਿਰਣ ਤੋਂ ਪੈਦਾ ਹੋਣ ਤਕ। ਪਰ ਅੱਜ ਅਨੇਕਾਂ ਹੀ ਨਰਸਿੰਗ ਹੋਮ, ਹਜ਼ਾਰਾਂ ਹੀ ਡਾਕਟਰ ਅਤੇ ਕਾਰਕੁਨ ਸਿਰਫ ਇਸ ਇਕ ਵਰਤਾਰੇ ਦੇ ਮਾਹਿਰ ਹਨ। ਅਸੀਂ ਹਰ ਕੁਦਰਤੀ ਵਰਤਾਰੇ ਦਾ ਸਮਾਜੀਕਰਨ ਕੀਤਾ ਹੈ ਤੇ ਉਸ ਨਾਲ ਜੁੜੀਆਂ, ਕਈ ਗੱਲਾਂ ਸਿੱਖੀਆਂ ਹਨ ਤੇ ਕਈ ਨਵੀਆਂ ਜੋੜੀਆਂ ਹਨ।

ਦੂਸਰੀ ਗੱਲ ਇਹ ਹੈ ਕਿ ਸੈਕਸ ਦੇ ਪਹਿਲੂ ਨਾਲ ਜੁੜਿਆ 'ਲੁਕੋ ਦਾ ਵਰਤਾਰਾ' ਇਸ ਨਾਲ ਜੁੜਿਆ ਗੱਲਬਾਤ ਨਾ ਕਰਨ ਦਾ ਪੱਖ, ਵੀ ਕਿਸੇ ਸਮੇਂ ਸਮਾਜੀਕਰਨ ਦਾ ਹੀ ਹਿੱਸਾ ਹੈ। ਸਾਡੇ ਵੱਡ-ਵਡੇਰਿਆਂ, ਵਿਦਵਾਨਾਂ ਆਦਿ ਨੇ ਆਪਣੇ ਤਜਰਬੇ ਤੋਂ ਕਿਤੇ ਇਹ ਮਹਿਸੂਸ ਕੀਤਾ ਕਿ ਮਨੁੱਖਾਂ ਵਿਚ ਸੈਕਸ ਦਾ ਵਰਤਾਰਾ, ਜਾਨਵਰਾਂ ਤੋਂ ਵੱਖਰਾ ਹੈ ਅਤੇ ਇਸ ਦਾ ਕਿਸੇ ਮੌਸਮ ਨਾਲ ਕੋਈ ਬਹੁਤਾ ਵਿਸ਼ੇਸ਼ ਵਾਸਤਾ ਨਹੀਂ। ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਜੇਕਰ ਤੁਸੀਂ ਨਿੱਠ ਕੇ ਕੰਮ ਕਰਨਾ ਹੈ, ਕੁਦਰਤ ਨੂੰ ਸਮਝਣਾ ਹੈ, ਸਮਾਜ ਨੂੰ ਬੇਹਤਰ ਬਣਾਉਣਾ ਹੈ, ਕੁਦਰਤ ਵਿਚੋਂ ਕੁਝ ਲੱਭਣਾ ਹੈ ਤਾਂ ਸੈਕਸ ਦੀ ਪ੍ਰਵਿਰਤੀ ਨੂੰ ਕਾਬੂ ਵਿੱਚ ਰਖਣਾ ਜ਼ਰੂਰੀ ਹੈ। ਇਸੇ ਅਨੁਭਵ ਤਹਿਤ ਉਨ੍ਹਾਂ ਨੇ ਘੱਟੋ ਘੱਟ ਜ਼ਿੰਦਗੀ ਦੇ ਪਹਿਲੇ ਪੰਝੀ ਸਾਲ ਬ੍ਰਹਮਚਾਰੀ ਜੀਵਨ ਬਿਤਾਉਣ ਲਈ ਉਲੀਕੇ। ਔਰਤ ਤੋਂ ਦੂਰ ਰਹਿਣ ਲਈ 'ਗੁਰੂ ਕੁਲ' ਬਣਾਏ। ਵਿਅਕਤੀ ਦੇ ਇਹ ਊਰਜਾ-ਭਰਪੂਰ ਵਰ੍ਹੇ ਕਿਸੇ ਸਾਰਥਕ ਕੰਮ ਕਾਜ, ਖੋਜ ਸਿਖਲਾਈ ਵਿਚ ਲੱਗਣ, ਇਹੀ ਮੰਤਵ ਰਿਹਾ ਹੋਵੇਗਾ ਸ਼ਾਇਦ। ਨਿਸ਼ਚਿਤ ਹੀ ਇਸ ਦੀ ਪਾਲਣਾ ਲਈ ਨੇਮ ਬਣੇ। ਨੇਮਾਂ ਪ੍ਰਤੀ ਵਚਨਬੱਧਤਾ ਵਾਸਤੇ ਕੋਈ ਡਰ, ਸਜ਼ਾ ਆਦਿ ਜੁੜੀ।

ਸਹੀ ਜਾਣਕਾਰੀ, ਹੋ ਸਕਦਾ ਹੈ ਸਾਡੇ ਵੱਡ-ਵਡੇਰਿਆਂ ਕੋਲ ਹੋਵੇ ਹੀ ਨਾ। ਇਹ ਕੋਈ ਦੋਸ਼ ਨਹੀਂ। ਪ੍ਰਕ੍ਰਿਤੀ ਦੇ ਭੇਤਾਂ ਨੂੰ ਹੌਲੀ ਹੌਲੀ ਜਾਣਿਆ ਹੈ ਮਨੁੱਖ ਨੇ। ਅਜੇ ਵੀ ਕਿਹੜਾ ਸਭ ਕੁਝ ਮਨੁੱਖ ਦੇ ਗਿਆਨ ਦੇ ਘੇਰੇ ਵਿਚ ਹੈ।

ਪਰ ਹਰ ਸਮਾਜੀ ਵਰਤਾਰੇ ਤਰ੍ਹਾਂ, ਜਿਉਂ ਜਿਉਂ ਮਨੁੱਖ ਨੇ ਗਿਆਨ ਹਾਸਲ ਕੀਤਾ, ਕੁਦਰਤ ਨੂੰ ਸਮਝਿਆ, ਉਸ ਨੇ ਉਸ ਰਫਤਾਰ ਅਤੇ ਤਰਤੀਬ ਨਾਲ ਸਾਰੇ ਲੋਕਾਂ ਨੂੰ ਇਸ ਬਾਰੇ ਜਾਣੂ ਨਹੀਂ ਕਰਵਾਇਆ। ਲੁਕੋ ਦੀ ਸਥਿਤੀ ਅਤੇ ਤੱਥਾਂ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦੀ ਪ੍ਰਵਿਰਤੀ ਅਜੇ ਵੀ ਮੌਜੂਦ ਹੈ।

ਅੱਜ ਇਸ ਬਾਰੇ ਗੱਲ ਕਰਨ ਦੀ ਲੋੜ ਹੈ, ਇਹ ਅਸੀਂ ਮਹਿਸੂਸ ਕਰਨ ਲੱਗੇ ਹਾਂ। ਪਰ ਕਰੇ ਕੌਣ?

ਮਾਂ-ਪਿਉ? ਅਧਿਆਪਕ? ਦੋਸਤ? ਅਖਬਾਰ-ਰਸਾਲੇ-ਕਿਤਾਬਾਂ? ਟੀ.ਵੀ.?

ਇਹ ਸਾਰੇ ਕਰ ਰਹੇ ਹਨ। ਪਰ ਅਹਿਮ ਸਵਾਲ ਹੈ-ਸੈਕਸ ਦੇ ਵਿਗਿਆਨਕ ਪਹਿਲੂ ਤੇ ਗੱਲ ਕਰਨ ਦਾ। ਸੈਕਸ ਬਾਰੇ ਇਹ ਜੋ ਵੱਖ ਵੱਖ ਅਦਾਰੇ ਗੱਲ ਕਰ ਰਹੇ ਹਨ, ਇਨ੍ਹਾਂ ਦੀ ਆਪਣੀ ਸੀਮਾ ਹੈ। ਇਹ ਸੀਮਾ ਹੈ-ਗੱਲ ਕਰਨ ਦੇ ਪਹਿਲੂ ਤੋਂ ਕਿ ਕਿੰਨੀ ਕੁ ਗੱਲ ਕੀਤੀ ਜਾਵੇ? ਸੈਕਸ ਦੇ ਕਿਹੜੇ ਵਿਸ਼ੇ 'ਤੇ ਗੱਲ ਕੀਤੀ ਜਾਵੇ ਤੇ ਗੱਲ ਕਰਨ ਦਾ ਢੰਗ-ਤਰੀਕਾ ਕੀ ਹੋਵੇ ਭਾਵ ਗੱਲ ਦਾ ਸੰਚਾਰ ਕਿਵੇਂ ਹੋਵੇ?

ਇਹ ਸੀਮਾ ਨਾਲ ਗੱਲ ਜੁੜਦੀ ਹੈ ਕਿ ਇਨ੍ਹਾਂ ਕੋਲ ਖੁਦ ਕਿੰਨੀ ਕੁ ਜਾਣਕਾਰੀ ਹੈ? ਇਹ ਨਹੀਂ ਕਿ ਇਸ ਵਿਸ਼ੇ ਬਾਰੇ ਜਾਣਕਾਰੀ ਦੀ ਘਾਟ ਹੈ। ਹੋ ਸਕਦਾ ਹੈ ਕਿਸੇ ਭਾਸ਼ਾ ਵਿਚ ਘੱਟ ਤੇ ਕਿਸੇ ਵਿਚ ਵੱਧ ਹੋਵੇ, ਪਰ ਇਹ ਨਹੀਂ ਕਿ ਇਸ ਬਾਰੇ ਜਾਣਕਾਰੀ ਉਪਲੱਭਧ ਨਹੀਂ ਹੈ। ਘੱਟ ਘੱਟ ਮਨੁੱਖੀ ਸਰੀਰ ਵਿਗਿਆਨ ਨਾਲ ਸਬੰਧਤ ਬਣਤਰ ਅਤੇ ਕਾਰਜ-ਪ੍ਰਣਾਲੀ ਬਾਰੇ ਤਾਂ ਅੱਠਵੀਂ-ਨੌਵੀਂ ਦੀਆਂ ਪਾਠ ਪੁਸਤਕਾਂ ਵਿਚ ਹੀ ਜਾਣਕਾਰੀ ਮੌਜੂਦ ਹੈ। ਸਥਿਤੀ ਇਹ ਹੈ ਕਿ ਸਕੂਲ ਵਿਚ ਵੀ ਦਿਲ ਦੀ ਬਣਤਰ, ਸਾਹ ਪ੍ਰਣਾਲੀ, ਖੁਰਾਕ ਪ੍ਰਣਾਲੀ ਬਾਰੇ ਗੱਲ ਹੁੰਦੀ ਹੈ, ਪਰ ਸੈਕਸ ਅਤੇ ਪ੍ਰਜਨਣ ਪ੍ਰਣਾਲੀ ਬਾਰੇ ਬੱਚਿਆਂ ਨੂੰ ਨਹੀਂ ਪੜ੍ਹਾਇਆ ਜਾਂਦਾ। ਉਹ ਹਿੱਸਾ ਛੱਡ ਦਿੱਤਾ ਜਾਂਦਾ ਹੈ।

ਇਸ ਤੋਂ ਇਲਾਵਾ, ਨਵੇਂ ਮਾਹੌਲ ਵਿਚ, ਬਦਲਦੀਆਂ

ਪ੍ਰਸਥਿਤੀਆਂ ਅਨੁਸਾਰ ਵੈਸੇ ਤਾਂ ਸਭ ਨੂੰ ਜਾਣਕਾਰੀ ਵਿਚ ਵਾਧਾ ਕਰਨ ਦੀ ਲੋੜ ਹੁੰਦੀ ਹੈ, ਪਰ ਅਧਿਆਪਕ ਵਰਗ, ਜਿਸ ਨੇ ਕਿ ਜਾਣਕਾਰੀ ਮੁਹੱਈਆ ਕਰਵਾਉਣੀ ਹੈ, ਨੂੰ ਤਾਂ ਆਪਣੀ ਜਾਣਕਾਰੀ ਸਮੇਂ ਦੇ ਹਾਣ ਦੀ ਰੱਖਣੀ ਚਾਹੀਦੀ ਹੈ। ਪਰ ਨਹੀਂ, ਉਹ ਵੀ ਆਪਣੀ ਕਾਲਜ/ਯੂਨੀਵਰਸਿਟੀ ਦੀ ਪੜ੍ਹਾਈ ਤੋਂ ਬਾਅਦ ਕੰਨਾਂ ਨੂੰ ਹੱਥ ਲਾ ਲੈਂਦਾ ਹੈ ਕਿ ਹੁਣ ਹੋਰ ਨਹੀਂ ਪੜ੍ਹਨਾ।

ਸਕੂਲ ਵਿਚ ਸੈਕਸ ਬਾਰੇ ਪੜ੍ਹਾਈ ਦਾ ਅੰਦਾਜ਼ਾ ਤੁਸੀਂ ਇਸ ਗੱਲ ਤੋਂ ਲਗਾਉ ਕਿ ਜਦੋਂ ਬੱਚਾ ਵੱਡਾ ਹੋ ਰਿਹਾ ਹੁੰਦਾ ਹੈ, ਸਾਲ ਭਰ ਦਾ, ਜਦੋਂ ਉਹ ਪਹਿਲਾ ਸ਼ਬਦ ਬੋਲਦਾ ਹੈ ਤਾਂ ਮਾਂ-ਪਿਉ ਨੂੰ ਚਾਅ ਚੜ੍ਹ ਜਾਂਦਾ ਹੈ। ਉਸ ਨੂੰ ਹਰ ਰੋਜ਼ ਨਵੇਂ ਤੋਂ ਨਵੇਂ ਅਤੇ ਵੱਧ ਤੋਂ ਵੱਧ ਸ਼ਬਦ ਸਿਖਾਏ ਜਾਂਦੇ ਹਨ। ਇਹ ਨੋਜੀ (ਨੱਕ) ਹੈ, ਇਹ ਅੱਖਾਂ ਨੇ, ਇਹ...। ਸੈਕਸ ਨਾਲ ਸਬੰਧਤ, ਤੇ ਭਾਵੇਂ ਉਹ ਅੰਗ ਪੇਸ਼ਾਬ ਨਾਲ ਵੀ ਸਬੰਧਤ ਹਨ, ਨਹੀਂ ਸਿਖਾਏ ਜਾਂਦੇ। ਜੇਕਰ ਬੱਚਾ ਆਪਣੇ ਸੁਭਾਵਕ ਕਾਰਜ ਪੱਖੋਂ, ਲਿੰਗ ਨਾਲ ਛੇੜਛਾੜ ਕਰਦਾ ਹੈ ਤਾਂ ਮਾਂ ਪਿਉ ਕੀ ਕਹਿਣਗੇ-ਛੀ ਛੀ। ਗੰਦਾ, ਸ਼ੇਮ ਸ਼ੇਮ। ਨਾਲੇ ਮੂੰਹ-ਨੱਕ ਸੁਕੇੜਣਗੇ। 'ਸ਼ੇਮ ਸ਼ੇਮ' ਕੀ ਹੋਇਆ? ਇਹ ਮਾਂ-ਪਿਉ ਦੀ ਆਪਣੀ ਮਾਨਸਿਕਤਾ ਹੈ, ਜੋ ਉਹਨਾਂ ਨੇ ਆਪਣੇ ਮਾਂ-ਪਿਉ ਜਾਂ ਆਲੇ-ਦੁਆਲੇ ਤੋਂ ਲਈ ਹੈ।

ਬੱਚਾ ਨਰਸਰੀ, ਕੇ.ਜੀ.ਵਿਚ, ਸਕੂਲੇ ਪੁਸਤਕਾਂ ਰਾਹੀਂ ਸਰੀਰ ਦੇ ਅੰਗ ਪੜ੍ਹਦਾ ਹੈ। ਕਿਤਾਬ ਵਿਚ ਫੋਟੋ ਹੈ, ਸਰੀਰ ਦੇ ਅੰਗਾਂ ਦੇ ਨਾਂ ਲਿਖੇ ਹਨ, ਪਰ ਸੈਕਸ ਨਾਲ ਸਬੰਧਤ ਅੰਗਾਂ ਦੇ ਨਾਂ ਨਹੀਂ। ਅਸੀਂ ਦੋ-ਤਿੰਨ ਸਾਲ ਦੇ ਬੱਚੇ ਨੂੰ ਇਹ ਜਾਣਕਾਰੀ ਦੇਣ ਤੋਂ ਸੰਗਦੇ ਹਾਂ, ਪੰਦਰਾਂ-ਸੋਲਾਂ ਸਾਲ ਦੇ ਬੱਚੇ ਅੱਗੇ ਤਾਂ ਨਿਸ਼ਚਿਤ ਹੀ ਸਾਡੀ ਜ਼ਬਾਨ ਤਾਲੂ ਨਾਲ ਚਿਪਕੇਗੀ ਹੀ।

ਸਮਾਜ ਵਿਚ ਮਾਪੇ ਖੁਦ, ਵਿਕ੍ਰਿਤ ਸੋਚ ਦਾ ਸ਼ਿਕਾਰ ਹਨ। ਇਨ੍ਹਾਂ ਵਿਚੋਂ ਹੀ ਕੁਝ ਅਧਿਆਪਕ ਹਨ, ਉਹ ਕਿਹੜਾ ਕਿਸੇ ਹੋਰ ਮੁਲਕ ਦੇ ਬਸ਼ਿੰਦੇ ਹਨ।

**ਸੈਕਸ ਪ੍ਰਤੀ ਗੈਰ-ਵਿਗਿਆਨਕ ਜਾਣਕਾਰੀ ਦੇ ਖੇਤਰ:**

(ੳ) ਮਾਂਹਵਾਰੀ ਅਤੇ ਗਰਭ; ਦੋ ਅਜਿਹੀਆਂ ਅਵਸਥਾਵਾਂ ਹਨ ਜਿਨ੍ਹਾਂ ਦਾ ਆਪਸੀ ਸਬੰਧ ਹੈ। ਮਾਹਵਾਰੀ ਦੀ ਸ਼ੁਰੂਆਤ ਇਸ ਗੱਲ ਦਾ ਪ੍ਰਤੀਕ ਹੈ ਕਿ ਲੜਕੀ ਹੁਣ ਗਰਭਵਤੀ ਹੋ ਸਕਦੀ ਹੈ। ਮਾਹਵਾਰੀ, ਗਰਭ, ਜਣੇਪਾ ਆਦਿ ਉਹ ਪਹਿਲੂ ਹਨ, ਜਿਸ ਬਾਰੇ ਸਿਹਤ ਵਿਗਿਆਨ ਨੇ ਬਹੁਤ ਜ਼ਿਆਦਾ ਖੋਜ ਕੀਤੀ ਹੈ। ਬੱਚੇਦਾਨੀ ਦੀ ਬਣਤਰ, ਗਰਭ ਦਾ ਠਹਿਰਣਾ, ਭਰੂਣ ਦਾ ਵਿਕਾਸ ਆਦਿ ਅਨੇਕਾਂ ਪਹਿਲੂਆਂ ਬਾਰੇ ਸਾਡੇ ਕੋਲ ਸੂਖਮ ਤੋਂ ਸੂਖਮ ਜਾਣਕਾਰੀ ਹਾਸਲ ਹੈ। ਪਰ ਅੱਜ ਵੀ ਕਬੀਲਾ ਯੁੱਗ ਦੀਆਂ ਰਿਵਾਇਤਾਂ, ਇਨ੍ਹਾਂ ਅਵਸਥਾਵਾਂ ਨਾਲ ਜੁੜੀਆਂ ਹਨ। ਮਾਹਵਾਰੀ ਦੌਰਾਨ/ਔਰਤ ਨੂੰ ਰਸੋਈ ਵਿਚ ਨਾ ਵੜਣ ਦੇਣਾ, ਵੱਖ ਥਾਂ ਤੇ ਰਹਿਣ ਦੇਣਾ ਆਦਿ ਧਾਰਨਾਵਾਂ ਜੁੜੀਆਂ ਹਨ। ਜਦੋਂ ਕਿ ਮਾਹਵਾਰੀ ਦੌਰਾਨ, ਉਸ ਦੀ ਹਾਲਤ ਨੂੰ ਸਮਝਦੇ ਹੋਏ, ਉਸ ਨੂੰ ਵਿਸ਼ੇਸ਼ ਸਹਾਇਤਾ ਦਿੱਤੀ ਜਾਣੀ ਚਾਹੀਦੀ ਹੈ, ਜਦੋਂ ਕਿ ਉਸ ਨੂੰ ਸਗੋਂ ਪਰਿਵਾਰ ਤੋਂ 'ਛੇਕਣ' ਵਰਗਾ ਵਰਤਾਉ ਝੱਲਣਾ ਪੈਂਦਾ ਹੈ।

ਇਸੇ ਤਰ੍ਹਾਂ ਗਰਭ ਸਬੰਧੀ ਕਈ ਰੁਕਾਵਟਾਂ, ਕਈ ਭੁਲੇਖੇ ਕੁਝ ਖੁਰਾਕ ਸਬੰਧੀ, ਸੈਕਸ ਸਬੰਧੀ ਪ੍ਰਚੱਲਿਤ ਹਨ। ਉਸ ਬਾਰੇ, ਬੱਚੇ ਦੇ ਜਨਮ ਬਾਰੇ ਜਾਣਕਾਰੀ ਨਾ ਦੇਣ ਨਾਲ ਵੀ ਕਈ ਮਾਨਸਿਕ ਵਿਕਾਰ ਪੈਦਾ ਹੁੰਦੇ ਹਨ।

ਮਾਂਹਵਾਰੀ ਬਾਰੇ ਗਲਤ ਜਾਣਕਾਰੀ ਜਾਂ ਜਾਣਕਾਰੀ ਦਾ ਨਾ ਹੋਣਾ, ਮਾਹਵਾਰੀ ਬੰਦ ਹੋਣ ਦੌਰਾਨ ਵੀ ਅਸਰ ਕਰਦਾ ਹੈ। ਮਾਹਵਾਰੀ ਆਉਣ ਪਿੱਛੇ ਕੀ ਸਰੀਰਕ ਕ੍ਰਿਆ ਹੁੰਦੀ ਹੈ ਤੇ 45-50 ਸਾਲ ਦੀ ਉਮਰ ਤੇ ਇਸ ਦਾ ਬੰਦ ਹੋ ਜਾਣਾ, ਕਿਸ ਕ੍ਰਿਆ ਅਧੀਨ ਹੁੰਦਾ ਹੈ ਤੇ ਉਸ ਸਮੇਂ ਨੂੰ ਕਿਵੇਂ ਵਧੀਆ ਢੰਗ ਨਾਲ ਲੰਘਾਉਣਾ ਹੈ, ਬਾਰੇ ਵਿਗਿਆਨਕ ਜਾਣਕਾਰੀ ਸਾਡੇ ਕੋਲ ਹੈ। ਪਰ ਦੇਖਣ ਵਿਚ ਆਇਆ ਹੈ ਕਿ ਤਕਰੀਬਨ 60 ਫੀਸਦੀ ਔਰਤਾਂ ਇਸ ਸਮੇਂ ਦੌਰਾਨ ਮਾਨਸਿਕ ਤਣਾਓ ਜਾਂ ਕਿਸੇ ਨਾ ਕਿਸੇ ਵਿਕਾਰ ਵਿਚੋਂ ਲੰਘਦੀਆਂ ਹਨ।

(ਅ) ਔਰਤਾਂ ਬਾਰੇ ਗੱਲ ਚੱਲ ਰਹੀ ਹੈ ਤਾਂ ਸੈਕਸ ਨਾਲ ਸਬੰਧਤ ਇਕ ਮੁੱਖ ਵਿਕਾਰ ਦਾ ਸ਼ਿਕਾਰ ਉਹ ਹੁੰਦੀਆਂ ਹਨ, ਜਿਸ ਦਾ ਨਾਂ ਹੈ ਹਿਸਟੀਰੀਆ। ਸੈਕਸ ਦੀ ਪ੍ਰਕ੍ਰਿਆ ਔਰਤ-ਮਰਦ ਦੇ ਆਪਸੀ ਮੇਲ ਦੀ ਪ੍ਰਕ੍ਰਿਆ ਹੈ। ਦੋਵੇਂ ਇਸ ਦੇ ਬਰਾਬਰ ਦੇ ਭਾਗੀਦਾਰ ਹਨ। ਪਰ ਸਮਾਜਿਕ ਪਰਿਪੇਖ ਇਸ ਤਰ੍ਹਾਂ ਉਸਰਿਆ ਹੈ ਕਿ ਇਸ ਵਿਚ ਔਰਤ ਨੂੰ ਆਪਣੇ ਮਨ ਦੀ ਗੱਲ ਕਹਿਣ ਦੀ ਮਨਾਹੀ ਹੈ। ਸੈਕਸ ਬਾਰੇ ਤਾਂ ਉਹ ਬੋਲਦੀ ਹੀ ਨਹੀਂ, ਸਿਰਫ ਵੇਲਦੀ ਹੈ। ਇਸ ਤਰ੍ਹਾਂ ਇਕ ਚੁੱਪ-ਚਪੀਤੀ ਧਿਰ ਵਜੋਂ ਉਹ ਇਸ ਪ੍ਰਕ੍ਰਿਆ ਵਿਚ ਸ਼ਾਮਲ ਹੁੰਦੀ ਹੈ। ਸੈਕਸ ਪ੍ਰਕ੍ਰਿਆ ਦੇ ਔਰਤ ਸਬੰਧੀ ਪੜਾਆਂ ਬਾਰੇ ਕਿਸੇ ਨੂੰ ਕੋਈ ਜਾਣਕਾਰੀ ਨਹੀਂ। ਸੈਕਸ-ਸੰਭੋਗ ਨਾਲ ਜੁੜੇ ਉਤਰਾਅ-ਚੜ੍ਹਾਅ, ਉਸ ਵਿਚ ਵੀ ਉਸੇ ਤਰ੍ਹਾਂ ਵਾਪਰਦੇ ਹਨ, ਜਿਵੇਂ ਮਰਦਾਂ ਵਿਚ। ਪਰ ਮਰਦ ਸਿਰਫ ਤੇ ਸਿਰਫ ਆਪਣੀ ਸਰੀਰਕ ਅਵਸਥਾ ਤੋਂ ਜਾਣੂ ਹੁੰਦਾ ਹੈ ਤੇ ਇਸ ਨੂੰ ਨੇਪਰੇ ਚੜ੍ਹਾਉਂਦਾ ਹੈ। ਭਾਵ ਇਹ ਕਿ ਔਰਤ ਨੂੰ ਇਸ ਵਿਸ਼ੇ ਵਿਚ ਸਿਰਫ ਭੋਗ ਦੀ ਵਸਤੂ ਸਮਝਣਾ, ਉਸ ਨੂੰ ਮਾਨਸਿਕ ਰੋਗ-ਹਿਸਟੀਰੀਆ ਦਾ ਸ਼ਿਕਾਰ ਬਣਾ ਸਕਦਾ ਹੈ। ਹਿਸਟੀਰੀਆ ਦੇ ਹੋਰ ਵੀ ਕਾਰਨ ਹਨ, ਪਰ ਇਹ ਕਾਰਨ ਇਕ ਪ੍ਰਮੁੱਖ ਕਾਰਨ ਹੈ।

(ੲ) ਮਾਨਸਿਕ ਰੋਗ-ਉਦਾਸੀ ਦੇ ਸਮਾਜ ਵਿਚ ਅਨੇਕਾਂ ਹੀ ਕਾਰਨ ਮੌਜੂਦ ਹਨ। ਕਿੰਨੇ ਹੀ ਹਾਦਸੇ ਵਾਪਰਦੇ ਹਨ ਜੋ ਸਾਨੂੰ ਨਿਰਾਸ਼-ਉਦਾਸ ਕਰਦੇ ਹਨ। ਜੀਵਨ ਸਾਥੀ ਦਾ ਵਿਛੜਣਾ, ਨੌਕਰੀ ਤੋਂ ਛੁੱਟੀ, ਕੋਈ ਮਾਲੀ ਨੁਕਸਾਨ, ਤੋਂ ਲੈ ਕੇ ਛੋਟੇ-ਮੋਟੇ ਤਕਰਾਰ ਵੀ ਸਾਨੂੰ ਉਦਾਸ ਕਰਦੇ ਹਨ। ਉਦਾਸੀ ਰੋਗ ਉਦੋਂ ਬਣਦਾ ਹੈ ਜਦੋਂ ਮਨ ਨੂੰ ਬਹੁਤ ਜ਼ਿਆਦਾ ਸੱਟ ਲੱਗੇ, ਉਸ ਤੋਂ ਉਭਰਨ ਤੋਂ ਹੀ ਪਹਿਲਾਂ ਫਿਰ ਸੱਟ ਲੱਗੇ ਭਾਵ ਉਸ ਦੀ ਨਿਰੰਤਰਤਾ ਤੇ ਸਹੀ ਪਰਿਪੇਖ ਵਿਚ ਉਸ ਸਥਿਤੀ ਨੂੰ ਸਮਝਣ-ਸਮਝਾਉਣ ਦੇ ਯਤਨ ਨਾ ਹੋਣ।

ਸੈਕਸ ਨਾਲ ਸਬੰਧਤ ਉਦਾਸੀ ਰੋਗ, ਇਕ ਅਹਿਮ ਸਮੱਸਿਆ ਹੈ ਜਦੋਂ ਕੋਈ ਸੁਪਨਦੋਸ਼, ਹੱਥ ਮੈਥੁਨ ਰਾਹੀਂ ਵੀਰਜ ਖਾਰਜ ਕਰਦਾ ਹੈ। ਵੀਰਜ ਸਰੀਰ ਵਿਚ ਬਨਣ ਵਾਲਾ ਤਰਲ ਹੈ, ਜਿਸ ਵਿਚ ਸ਼ੁਕਰਾਣੂ ਹੁੰਦੇ ਹਨ, ਜਿਨ੍ਹਾਂ ਨੇ ਔਰਤ ਦੇ ਅੰਡਕੋਸ਼ ਵਿਚੋਂ ਨਿਕਲੇ ਅੰਡੇ ਨਾਲ ਮਿਲ ਕੇ ਬੱਚਾ ਪੈਦਾ ਕਰਨਾ ਹੁੰਦਾ ਹੈ। ਸਰੀਰ ਦੇ ਹਾਰਮੋਨਜ਼ ਦੇ ਪ੍ਰਭਾਵ ਨਾਲ ਇਹ ਬਣਦਾ ਹੈ। ਲਿੰਗ ਵਿਚ ਉਤੇਜਨਾ ਆਉਂਦੀ ਹੈ, ਇਹ ਇਕ ਅਕੜਾਅ ਪੈਦਾ ਹੁੰਦਾ ਹੈ ਤੇ ਇਹ ਖਾਰਜ ਹੋ ਜਾਂਦਾ ਹੈ। ਇਹ ਇਕ



ਕੁਦਰਤੀ ਕਾਰਜ ਹੈ। ਹੁਣ ਇਸ ਨਾਲ ਜੁੜੀ ਗੈਰ-ਵਿਗਿਆਨਕ ਜਾਣਕਾਰੀ ਹੈ ਕਿ ਇਹ ਸ਼ਿਵ ਭਗਵਾਨ ਦੀ ਮਣੀ ਹੈ। ਇਸ ਦੀ ਇਕ ਬੂੰਦ ਅੱਸੀ ਖ਼ੂਨ ਦੀਆਂ ਬੂੰਦਾਂ ਨਾਲ ਬਣਦੀ ਹੈ। ਇਹ ਤਾਕਤ ਹੈ। ਇਸ ਨੂੰ ਸੰਭਾਲ ਕੇ ਰੱਖਣਾ ਲਾਜ਼ਮੀ ਹੈ ਵਗੈਰਾ ਵਗੈਰਾ। ਹੈਰਾਨਗੀ ਦੀ ਗੱਲ ਹੈ ਕਿ ਵਿਗਿਆਨ ਨੇ ਜੋ ਅਧਿਐਨ ਕੀਤਾ ਹੈ, ਉਹ ਸਭ ਸਾਡੇ ਪਾਸ ਹੈ। ਉਹ ਉਸ ਦਾ ਸ਼ਿਕਾਰ ਹੋ ਜਾਂਦਾ ਹੈ। ਕਿੱਥੋਂ ਮਿਲਦੀ ਹੈ, ਕੌਣ ਦਿੰਦਾ ਹੈ, ਅਸੀਂ ਇਸ ਬਾਰੇ ਕਦੀ ਨਹੀਂ ਸੋਚਿਆ। ਜੇ ਇਹ ਸੋਚਿਆ ਹੋਵੇ ਤਾਂ ਗਲਤ ਜਾਣਕਾਰੀ ਪਹੁੰਚਣ ਤੋਂ ਪਹਿਲਾਂ ਅਸੀਂ ਵਿਗਿਆਨਕ ਜਾਣਕਾਰੀ ਹੀ ਪਹੁੰਚਾ ਦੇਈਏ। ਪਰ ਨਹੀਂ। ਗਲਤ ਜਾਣਕਾਰੀ ਦਾ ਨਤੀਜਾ ਹੁੰਦਾ ਹੈ ਕਿ ਵੀਰਜ ਖਾਰਜ ਹੋਣ ਦੀ ਨਿਰੰਤਰ ਪ੍ਰਕ੍ਰਿਆ, ਵਿਅਕਤੀ ਨੂੰ ਮਾਨਸਿਕ ਰੋਗੀ ਬਣਾ ਦਿੰਦੀ ਹੈ।

(ਸ) ਮਰਦਾਂ ਦੀ ਮਾਨਸਿਕਤਾ ਨੂੰ ਵਿਗਾੜਣ ਵਾਲਾ ਇਕ ਹੋਰ ਵਰਤਾਰਾ ਹੈ- ਮਰਦਾਨਗੀ। ਇਹ ਵਰਤਾਰਾ ਵੀ ਨਿਰਾ-ਪੁਰਾ ਸੈਕਸ ਪ੍ਰਕ੍ਰਿਆ ਦੀ ਗੈਰ-ਵਿਗਿਆਨਕ ਸਮਝ ਦਾ ਨਤੀਜਾ ਹੈ ਜਾਂ ਇਸ ਬਾਰੇ ਅਣਜਾਣ ਹੋਣ ਕਰਕੇ ਹੈ। ਆਮ ਤੌਰ 'ਤੇ ਇਹ ਕਿਹਾ ਜਾਂਦਾ ਹੈ- ਪਹਿਲੀ ਰਾਤ ਹੀ ਬਿੱਲੀ ਮਾਰਨੀ ਹੈ। ਇਸ ਸੈਕਸ ਪ੍ਰਕ੍ਰਿਆ ਦੇ ਆਪਸੀ ਪ੍ਰਕ੍ਰਿਤਕ ਮੇਲ ਨੂੰ ਜਿਵੇ ਜੰਗ ਦਾ ਮੈਦਾਨ ਐਲਾਨ ਦਿੱਤਾ ਗਿਆ ਹੈ ਤੇ ਇਸ ਵਿਚ ਮਰਦ ਨੇ ਹੀ ਜਿੱਤਣਾ ਹੈ। ਇਹ ਮਾਨਸਿਕਤਾ ਨੂੰ ਲੈ ਕੇ ਵੀ ਲੋਕ ਏਧਰ-ਉਧਰ ਭਟਕਦੇ ਹਨ।

ਇਸ ਅਵਸਥਾ ਦੀ ਸਹਿਜ ਜਾਣਕਾਰੀ ਨਾ ਹੋਣ ਕਾਰਨ, ਕਈ ਵਾਰੀ ਵਿਅਕਤੀ ਨਸ਼ਿਆਂ ਦਾ ਸਹਾਰਾ ਲੈਂਦੇ ਹਨ। ਨਸ਼ੇ-ਮਰਦ ਮਾਨਸਿਕਤਾ ਨੂੰ ਥੋੜਾ-ਬਹੁਤ ਹੁਲਾਰਾ ਭਾਵੇਂ ਦਿੰਦੇ ਹੋਣ, ਪਰ ਇਸ ਨਾਲ ਔਰਤ ਦੀ ਮਾਨਸਿਕਤਾ ਤੇ ਅਸਰ ਪੈਂਦਾ ਹੈ। ਨਸ਼ੇ-ਇਕ ਵਾਰੀ ਕੁਝ ਮਾੜਾ-ਮੋਟਾ ਆਰਜੀ ਅਸਰ ਕਰ ਸਕਦੇ ਹਨ, ਪਰ ਹੌਲੀ ਹੌਲੀ ਨਸ਼ੇ ਖੁਦ ਇਕ ਸਮੱਸਿਆ ਬਣ ਜਾਂਦੇ ਹਨ ਅਤੇ ਸੈਕਸ ਵਾਲੀ ਗੱਲ ਪਹਿਲਾਂ ਨਾਲੋਂ ਵੀ ਵੱਧ ਗੰਭੀਰ ਹੋ ਜਾਂਦੀ ਹੈ।

ਇਸ ਤਰ੍ਹਾਂ ਗੈਰ-ਵਿਗਿਆਨਕ ਜਾਣਕਾਰੀ, ਸੈਕਸ ਵਰਗੀ ਕੁਦਰਤੀ ਪ੍ਰਕ੍ਰਿਆ ਨੂੰ ਇਕ ਸਹਿਜ ਵਰਤਾਰੇ ਨੂੰ ਅਸਹਿਜ ਬਣਾ ਦਿੰਦੀ ਹੈ।

(ਹ) ਸੈਕਸ ਨਾਲ ਜੁੜਿਆ 'ਸ਼ੇਮ ਸ਼ੇਮ' ਜਾਂ ਛੀ ਛੀ ਭਾਵ ਸ਼ਰਮ ਅਤੇ ਗੰਦੇਪਨ ਦਾ ਪਹਿਲੂ ਜੋ ਕਿ ਬਚਪਨ ਤੋਂ ਹੀ ਵਿਅਕਤੀ ਦੀ ਮਾਨਸਿਕਤਾ ਦਾ ਹਿੱਸਾ ਬਣਾ ਦਿੱਤਾ ਜਾਂਦਾ ਹੈ। ਇਸ ਵਰਤਾਰੇ ਦਾ ਨਤੀਜਾ ਉਦੋਂ ਸਾਹਮਣੇ ਆਉਂਦਾ ਹੈ ਜਦੋਂ ਉਹ ਕਿਸ਼ੋਰ ਅਵਸਥਾ ਵਿਚ ਪ੍ਰਵੇਸ਼ ਕਰਦਾ ਹੈ। ਉਸ ਦੇ ਸੈਕਸ-ਅੰਗ ਵਿਕਸਤ ਹੁੰਦੇ ਹਨ, ਹਰਕਤ ਵਿਚ ਆਉਂਦੇ ਹਨ ਅਤੇ ਅਚੇਤ ਮਨ ਵਿਚ ਬੈਠੀ 'ਗੰਦਗੀ ਦੀ ਭਾਵਨਾ ਦਾ ਇਨਾਂ ਅੰਗਾਂ ਨਾਲ ਜੁੜਿਆ ਹੋਣਾ' ਉਸ ਨੂੰ 'ਖ਼ਬਤੀ' ਬਣਾ ਦਿੰਦੀ ਹੈ। ਉਹ ਵਾਰ ਵਾਰ ਹੱਥ ਧੋਂਦਾ ਹੈ। ਨਹਾਉਣ ਵਿਚ ਬਹੁਤ ਸਮਾਂ ਲਗਾਉਂਦਾ ਹੈ। ਹੱਥ ਧੋਣ ਤੋਂ ਪਹਿਲਾਂ ਸਾਬਣ ਨੂੰ ਧੋਂਦਾ ਹੈ। ਮਿੱਟੀ ਪ੍ਰਤੀ ਜ਼ਿਆਦਾ ਸੁਚੇਤ ਹੁੰਦਾ ਹੈ। ਭਾਵ ਇਹ ਕਿ ਉਸ ਨੂੰ 'ਖ਼ਬਤ ਰੋਗ' ਦਾ ਸ਼ਿਕਾਰ ਕਹਿ ਸਕਦੇ ਹਾਂ। ਖ਼ਬਤ ਰੋਗ ਦੇ ਹੋਰ ਵੀ ਕਈ ਕਾਰਨ ਹਨ, ਪਰ ਉਨ੍ਹਾਂ ਕਾਰਨਾਂ ਵਿਚੋਂ ਸੈਕਸ ਪ੍ਰਤੀ ਗਲਤ ਜਾਣਕਾਰੀ ਦਾ ਇਸ ਤਰ੍ਹਾਂ ਪ੍ਰਗਟਾਵਾ ਵਿਸ਼ੇਸ਼ ਹੈ।

ਇਸ ਤਰ੍ਹਾਂ ਹੋਰ ਮਾਨਸਿਕ ਵਿਕਾਰ ਜਿਵੇਂ ਸਕੀਜ਼ੋਫਰੇਨੀਆ, ਫੋਬੀਆ, ਤਣਾਓ ਆਦਿ ਸਾਰੇ ਹੀ ਕਿਤੇ ਨਾ ਕਿਤੇ ਸੈਕਸ ਦੀ ਗੈਰ-ਵਿਗਿਆਨਕ ਜਾਣਕਾਰੀ ਨਾਲ ਵੀ ਜੁੜਦੇ ਹਨ। ਮਨੁੱਖ ਜਗਿਆਸੂ ਹੈ, ਜਾਣਕਾਰੀ ਹਾਸਿਲ ਕਰਨਾ ਉਸ ਦਾ ਸੁਭਾਅ ਹੈ। ਜਾਣਕਾਰੀ ਹਾਸਿਲ ਕਰਨ ਲਈ ਉਹ ਭਟਕਦਾ ਹੈ। ਗੋਸ਼ਟੀਆਂ ਕਰਦਾ ਹੈ। ਵਿਚਾਰ-ਵਟਾਂਦਰਾ ਕਰਦਾ ਹੈ। ਉਹ ਆਪਣੇ ਸਵਾਲ ਨੂੰ ਹੱਲ ਕਰਨਾ ਚਾਹੁੰਦਾ ਹੈ। ਇਹ ਗੱਲ ਵੱਖਰੀ ਹੈ ਕਿ ਅਸੀਂ ਉਸ ਨੂੰ ਮਦਦ ਕਰ ਸਕਣ ਦੇ ਸਮੇਂ ਵੀ ਮਦਦ ਨਹੀਂ ਕਰਦੇ।

ਤੁਹਾਨੂੰ ਇਕ ਘਟਨਾ ਸੁਣਾਉਂਦਾ ਹਾਂ। ਇਕ ਲੜਕੇ ਨੂੰ ਹੋਮ-ਵਰਕ ਮਿਲਿਆ ਕਿ ਉਹ ਆਪਣੇ ਪਰਿਵਾਰਕ ਪਿਛੋਕੜ ਬਾਰੇ ਲਿਖ ਕੇ ਆਵੇ। ਉਸ ਨੇ ਘਰੇ ਆ ਕੇ ਆਪਣੇ ਪਿਤਾ ਤੋਂ ਪੁੱਛਿਆ, 'ਪਾਪਾ! ਮੈਂ ਕਿਵੇਂ ਪੈਦਾ ਹੋਇਆ?'

ਪਾਪਾ ਨੇ ਕਿਹਾ, 'ਤੇਰੇ ਮੰਮੀ ਤੈਨੂੰ ਮੰਦਰ ਵਿਚੋਂ ਲਿਆਏ ਸੀ।'

ਉਸ ਨੇ ਫਿਰ ਪੁੱਛਿਆ, 'ਪਾਪਾ! ਤੁਸੀਂ ਕਿਵੇਂ ਪੈਦਾ ਹੋਏ?'

'ਮੈਂ! ਮੈਂ ਬੇਟਾ, ਤੇਰੀ ਦਾਦੀ ਗਈ ਸੀ ਪਹਾੜਾਂ ਤੇ, ਉਥੇ ਸੰਤ ਮਹਾਤਮਾ ਜੀ ਕੋਲ ਲੈ ਆਂਦਾ।'

'ਤੇ ਪਾਪਾ, ਦਾਦਾ ਜੀ ਕਿਵੇਂ ਪੈਦਾ ਹੋਏ?'

ਪਿਉ ਨੇ ਇਸੇ ਤਰ੍ਹਾਂ ਹੀ ਕੋਈ ਹੋਰ ਗੱਲ ਬਣਾ ਕੇ ਦੱਸ ਦਿੱਤੀ।

ਬੇਟੇ ਨੇ ਕਿਹਾ, 'ਤਾਂ ਪਾਪਾ! ਇਸ ਦਾ ਮਤਲਬ ਇਹ ਹੋਇਆ ਕਿ ਸਾਡੇ ਪਰਿਵਾਰ ਵਿਚ ਕੋਈ ਵੀ ਨਾਰਮਲ ਡਿਲਵਰੀ ਨਹੀਂ ਹੋਈ।'

ਬੱਚੇ ਨੂੰ ਪਤਾ ਹੈ ਕਿ ਬੱਚਾ ਕਿਵੇਂ ਪੈਦਾ ਹੁੰਦਾ ਹੈ। ਅੱਜ ਟੀ.ਵੀ. ਨੇ ਸਾਡੇ ਬੱਚਿਆਂ ਨੂੰ ਬਹੁਤ ਕੁਝ ਸਿਖਾ/ਦਿਖਾ ਦਿੱਤਾ ਹੈ। ਉਸ ਨੂੰ ਪਤਾ ਹੈ, ਬੱਚਾ ਮਾਂ ਦੇ ਪੇਟ ਵਿਚ ਹੁੰਦਾ ਹੈ। ਉਸ ਨੂੰ ਪਤਾ ਹੈ ਕਿ ਡਾਕਟਰ, ਨਰਸ ਜਾਂ ਦਾਈ ਪੇਟ ਵਿਚੋਂ ਬੱਚਾ ਬਾਹਰ ਲਿਆਉਣ ਵਿਚ ਮਦਦ ਕਰਦੇ ਹਨ। ਇਸ ਤੋਂ ਅੱਗੇ, ਇਹ ਗੱਲ ਭਾਵੇਂ ਉਸ ਨੂੰ ਪ੍ਰੇਸ਼ਾਨ ਕਰਦੀ ਹੋਵੇ ਕਿ ਇਹ ਬੱਚਾ ਬਾਹਰ ਕਿਸ ਰਸਤੇ ਤੋਂ ਆਇਆ ਹੈ। ਉਹ ਜਗਿਆਸਾ ਉਸ ਨੂੰ ਕਿਸੇ ਨਾ ਕਿਸੇ ਥਾਂ ਤੇ ਲਿਜਾਵੇਗੀ। ਉਹ ਉਸਦੇ ਦੋਸਤ ਹੋ ਸਕਦੇ ਹਨ, ਅਖਬਾਰ-ਰਸਾਲੇ-ਕਿਤਾਬਾਂ ਹੋ ਸਕਦੀਆਂ ਹਨ। ਉਹ ਲੱਚਰ-ਪਰੋਨੋ ਸਾਹਿਤ ਹੋ ਸਕਦਾ ਹੈ। ਇਹ ਸਾਰੇ ਮਾਧਿਅਮ ਉਸ ਨੂੰ ਕਿਸ ਤਰ੍ਹਾਂ ਦੀ ਜਾਣਕਾਰੀ ਦੇਣਗੇ, ਭਾਵ ਉਨ੍ਹਾਂ ਨੂੰ ਖੁਦ ਕਿੰਨਾ ਪਤਾ ਹੈ ਜਾਂ ਉਨ੍ਹਾਂ ਦਾ ਆਪਣਾ ਮੰਤਵ ਕੀ ਹੈ, ਇਹ ਅਹਿਮ ਸਵਾਲ ਹੈ।

ਅਸੀਂ ਇਸ ਗੱਲ ਨੂੰ ਸਮਝੀਏ ਕਿ ਜਾਣਕਾਰੀ ਵਿਅਕਤੀ ਨੇ ਲੈਣੀ ਹੈ ਤੇ ਗਲਤ ਜਾਣਕਾਰੀ ਦੇਣ ਵਾਲਿਆਂ ਦਾ ਜਾਲ ਵੱਡਾ ਹੈ। ਉਨ੍ਹਾਂ ਦੇ ਪ੍ਰਚਾਰ ਸਾਧਨ ਥਾਂ-ਥਾਂ ਹਨ ਕਿਉਂਕਿ ਉਨ੍ਹਾਂ ਨੇ ਇਸ ਤੋਂ ਪੈਦਾ ਹੋਏ ਮਨੋਵਿਕਾਰਾਂ ਤੋਂ ਫਾਇਦਾ ਖੱਟਣਾ ਹੈ।

97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ
ਟੈਲੀ:ਨੰ:98158-08506, 0183-2421006

ਬੱਚਿਆਂ ਦਾ ਕੋਨਾ

## ਮੁੰਨੇ-ਮੁੰਨੀਆਂ ਨੂੰ ਛੇਤੀ ਪੜ੍ਹਨੇ ਨਾ ਪਾਓ, ਬੀਮਾਰ ਹੋ ਜਾਣਗੇ

ਖਬਰ ਹੈ ਕਿ ਜੇ ਤੁਹਾਡੇ ਮੁੰਨੇ ਜਾਂ ਮੁੰਨੀ ਨੂੰ ਦੰਦ ਦਰਦ, ਜੀਅ ਘਬਰਾਉਣ ਜਾਂ ਬੇਹੋਸ਼ੀ ਵਰਗੀਆਂ ਤਕਲੀਫਾਂ ਹਨ ਤਾਂ ਇਸ ਦਾ ਕਾਰਨ ਉਨ੍ਹਾਂ ਨੂੰ ਸਮੇਂ ਤੋਂ ਪਹਿਲਾਂ ਸਕੂਲ ਭੇਜਣਾ ਹੋ ਸਕਦਾ ਹੈ। ਜੰਮੂ ਕੇਂਦਰ ਦੇ ਚਾਈਲਡ ਕੇਅਰ ਸੈਂਟਰ ਦੀ ਡਾ.ਰਿਤੂ ਗੁਪਤਾ ਅਤੇ ਡਾ.ਰਵਿੰਦਰ ਕੁਮਾਰ ਨੇ ਦੋ ਤੇ ਚਾਰ ਵਰ੍ਹਿਆਂ ਦੀ ਉਮਰ ਦੇ 500 ਬੱਚਿਆਂ 'ਤੇ ਅਧਿਐਨ ਕੀਤਾ ਅਤੇ ਵੇਖਿਆ ਕਿ ਜਿਹੜੇ ਬੱਚੇ ਸਮੇਂ ਤੋਂ ਪਹਿਲਾਂ ਸਕੂਲ ਜਾਂਦੇ ਹਨ, ਉਨ੍ਹਾਂ ਦੀ ਸਿਹਤ ਅਤੇ ਆਮ ਵਰਤਾਅ 'ਤੇ ਇਸ ਦਾ ਮਾੜਾ ਅਸਰ ਪੈਂਦਾ ਹੈ।

ਇੰਡੀਅਨ ਅਕਾਦਮੀ ਆਫ ਪੀਡੀਆਟਰਿਕਸ ਦੇ ਕੌਮੀ ਸੰਮੇਲਨ ਵਿਚ ਪੇਸ਼ ਕੀਤੇ ਗਏ ਇਸ ਅਧਿਐਨ ਵਿਚ ਡਾ.ਗੁਪਤਾ ਤੇ ਕੁਮਾਰ ਨੇ ਕਿਹਾ ਕਿ ਬੱਚੇ ਦੇ ਵਤੀਰੇ ਵਿਚ ਆਈ ਤਬਦੀਲੀ ਵਿਚ ਉਸ ਦੇ ਸੌਣ ਦਾ ਸਮਾਂ ਬਦਲ ਜਾਣਾ, ਭੁੱਖ ਘੱਟ ਲੱਗਣਾ, ਅੰਗੂਠਾ ਚੂਸਣਾ, ਬਿਸਤਰੇ 'ਤੇ ਪਿਸ਼ਾਬ ਕਰ ਦੇਣਾ ਤੇ ਅਸੁਰੱਖਿਆ ਦੀ ਭਾਵਨਾ ਪੈਦਾ ਹੋਣਾ ਸ਼ਾਮਲ ਹੈ। ਅਧਿਐਨ ਮੁਤਾਬਕ ਜਿਹੜੇ ਬੱਚੇ ਸਮੇਂ ਤੋਂ ਪਹਿਲਾਂ ਸਕੂਲ ਜਾਣ ਲੱਗਦੇ ਹਨ, ਉਨ੍ਹਾਂ ਵਿਚੋਂ 63 ਫੀ ਸਦੀ ਨੂੰ ਕਬਜ਼, 41 ਫੀਸਦੀ ਨੂੰ ਛਾਤੀ ਇਨਫੈਕਸ਼ਨ, 21 ਫੀਸਦੀ ਨੂੰ ਘੱਟ ਭੁੱਖ ਲੱਗਣਾ, 11 ਫੀਸਦੀ ਨੂੰ ਉਲਟੀਆਂ, 10 ਫੀਸਦੀ ਨੂੰ ਦੰਦ ਦਰਦ, 9 ਫੀਸਦੀ ਨੂੰ ਬਦਨ ਦਰਦ ਤੇ 8 ਫੀਸਦੀ ਨੂੰ ਡਰ ਲੱਗਣ ਦੀ ਸ਼ਿਕਾਇਤ ਹੁੰਦੀ ਹੈ। ਤਕਰੀਬਨ 64 ਫੀਸਦੀ ਨੂੰ ਨੀਂਦ ਵੀ ਘੱਟ ਆਉਂਦੀ ਹੈ। ਇਨ੍ਹਾਂ ਵਿਚੋਂ ਬਹੁਤੇ ਬੱਚੇ ਸਕੂਲ ਜਾਂ ਬੱਸਾਂ, ਬੱਘੀਆਂ ਵਿਚ ਹੀ ਊਂਘਦੇ ਦੇਖੇ ਜਾ ਸਕਦੇ ਹਨ।

ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਮਾਂ-ਬਾਪ ਤੋਂ ਵੱਖਰੇ ਹੋਣ ਕਾਰਨ ਬੱਚਿਆਂ ਵਿਚ ਭਾਵਨਾਤਮਕ ਤਣਾਅ ਆ ਜਾਂਦਾ ਹੈ ਤੇ ਨਾਲ ਹੀ ਬੀਮਾਰੀਆਂ ਵਿਚ ਤਬਦੀਲੀ ਆਉਣ ਦਾ ਵੀ ਖਦਸ਼ਾ ਬਣਿਆ ਰਹਿੰਦਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਵੱਡੇ ਸ਼ਹਿਰਾਂ ਵਿਚ ਖੁੰਬਾਂ ਵਾਂਗ ਉੱਗੇ ਪਲੇਅ ਸਕੂਲਾਂ ਕਾਰਨ ਉਥੇ ਇਹ ਸਮੱਸਿਆ ਵਧੇਰੇ ਹੈ। ਬੱਚਿਆਂ ਨੂੰ ਛੇਤੀ ਸਕੂਲ ਭੇਜਣ ਦੇ ਕਾਰਨਾਂ ਵਿਚ ਸ਼ਰਾਰਤੀ ਬੱਚਿਆਂ ਤੋਂ ਖਹਿੜਾ ਛੁਡਾਉਣਾ, ਵੱਡੇ ਸਕੂਲ ਪੜਾਉਣ ਦੀ ਤਿਆਰੀ ਲਈ, ਸਮਾਜ ਵਿਚ ਮਾਂ-ਪਿਉ ਵਲੋਂ ਆਪਣਾ ਰੁਤਬਾ ਦਿਖਾਉਣ ਤੇ ਘਰ ਵਿਚ ਕੋਈ ਸਾਂਭਣ ਵਾਲਾ ਨਾ ਹੋਣਾ ਆਦਿ ਸ਼ਾਮਲ ਹਨ। ਮਨੋਵਿਗਿਆਨੀਆਂ ਤੇ ਬੱਚਿਆਂ ਦੇ ਮਾਹਿਰ ਡਾਕਟਰਾਂ ਦਾ ਕਹਿਣਾ ਹੈ ਕਿ ਦੋ ਤੋਂ ਤਿੰਨ ਸਾਲ ਦੇ ਬੱਚਿਆਂ ਨੂੰ ਮਾਂ-ਪਿਓ ਤੋਂ ਵੱਖ ਨਹੀਂ ਕਰਨਾ ਚਾਹੀਦਾ। 3-4 ਸਾਲ ਦੇ ਬੱਚਿਆਂ ਨੂੰ ਪਲੇਅ ਸਕੂਲ ਭੇਜਣਾ ਚਾਹੀਦਾ ਹੈ ਤੇ 5 ਸਾਲ ਦੇ ਬੱਚਿਆਂ ਨੂੰ ਹੀ ਪੜਾਉਣਾ ਸ਼ੁਰੂ ਕਰਨਾ ਚਾਹੀਦਾ ਹੈ।

**ਬੱਚਿਓ ਕੀ ਤੁਸੀਂ ਜਾਣਦੇ ਹੋ ?**

ਸੌਰ ਮੰਡੀ ਵਿਚ ਬੁੱਧ ਗ੍ਰਹਿ ਦਾ ਸਥਾਨ ਕੀ ਹੈ?

-ਬੁੱਧ ਸੂਰਜ ਦਾ ਸਭ ਤੋਂ ਨੇੜਲਾ ਗ੍ਰਹਿ ਹੈ।

ਇਸ ਦਾ ਆਕਾਰ ਕੀ ਹੈ?

-ਇਹ ਸੌਰ ਪਰਿਵਾਰ ਦਾ ਦੂਸਰਾ ਸਭ ਤੋਂ ਛੋਟਾ ਗ੍ਰਹਿ ਹੈ। ਇਸ ਦਾ ਵਿਆਸ 4880 ਕਿਲੋਮੀਟਰ ਹੈ। ਧਰਤੀ ਦਾ ਵਿਆਸ 12750 ਕਿਲੋਮੀਟਰ ਹੈ। ਇਹ ਧਰਤੀ ਦੇ ਚੰਦ ਤੋਂ ਥੋੜ੍ਹਾ ਵੱਡਾ ਹੈ।

ਕੀ ਇਸ ਦਾ ਕੋਈ ਚੰਦ ਵੀ ਹੈ?

-ਨਹੀਂ, ਭਾਵੇਂ ਸਭ ਤੋਂ ਛੋਟੇ ਗ੍ਰਹਿ ਪਲੂਟੋ ਦਾ ਚੰਦ ਹੈ ਪਰ ਬੁੱਧ ਦਾ ਨਹੀਂ।

ਕੀ ਇਸ ਦਾ ਆਪਣਾ ਵਾਤਾਵਰਣ ਹੈ?

-ਨਹੀਂ, ਇਹ ਹਵਾ ਰਹਿਤ ਚੱਟਾਨਾ ਦਾ ਇਕ ਗੋਲਾ ਹੈ ਜੋ ਦਿਨ ਦੇ ਸਮੇਂ 400 ਡਿਗਰੀ ਸੈਂਟੀਗ੍ਰੇਡ ਤੱਕ ਡਿਗ ਜਾਂਦਾ ਹੈ।

ਅਜਿਹਾ ਕਿਉਂ ਹੈ ਕਿ ਸੌਰ ਮੰਡਲ ਦਾ ਸਭ ਤੋਂ ਗਰਮ ਗ੍ਰਹਿ ਹੋਣ ਦੇ ਬਾਵਜੂਦ ਇਸ 'ਤੇ ਬਰਫ ਵੀ ਪਾਈ ਜਾਂਦੀ ਹੈ?

-ਬੁੱਧ ਦੇ ਕੁੱਝ ਵਿਸ਼ਾਲ ਟੋਇਆਂ ਵਿਚ ਬਰਫ ਪਾਈ ਜਾਂਦੀ ਹੈ ਕਿਉਂਕਿ ਉਸ ਦੀ ਆਰਬਿਟ ਅਤੇ ਝੁਕਾਅ ਕਾਰਨ ਸੂਰਜ ਦੀਆਂ ਕਿਰਨਾਂ ਕਦੇ ਉੱਥੇ ਪਹੁੰਚ ਹੀ ਨਹੀਂ ਸਕਦੀਆਂ। ਵਾਤਾਵਰਣ ਦੀ ਘਾਟ ਵਿਚ ਬੁੱਧ ਦੇ ਸਭ ਤੋਂ ਠੰਡੇ ਅਤੇ ਸਭ ਤੋਂ ਗਰਮ ਸਥਾਨਾਂ ਵਿਚਕਾਰ 600 ਸੈਂਟੀਗ੍ਰੇਡ ਦਾ ਅੰਤਰ ਹੁੰਦਾ ਹੈ। ✪

ਕਹਾਣੀ:

## ਬੌਣਾ ਆਦਮੀ

**ਰਣਜੀਤ ਸਿੰਘ 'ਜੱਸੋਨੰਗਲ'**

ਇਹ ਉਹਨਾਂ ਸਮਿਆਂ ਦੀ ਗੱਲ ਹੈ ਜਦੋਂ ਅਸੀਂ ਅਜੇ ਹਾਈ ਸਕੂਲ ਵਿਚ ਪੜ੍ਹਦੇ ਸੀ। ਅਸੀਂ ਸਾਇੰਸ ਦਾ ਪੀਰਅਡ ਬੜੇ ਚਾਅ ਨਾਲ ਸਗਾਉਂਦੇ ਕਿਉਂਕਿ ਸਾਡਾ ਸਾਇੰਸ ਮਾਸਟਰ ਮੋਹਨ ਲਾਲ ਸਾਨੂੰ ਬੜੀਆਂ ਦਿਲਚੱਸਪ ਤੇ ਹੈਰਾਨੀਜਨਕ ਗੱਲਾਂ ਦੱਸਦਾ। ਉਹ ਇਹੋ ਜਿਹੀਆਂ ਗੱਲਾਂ ਕਰਦਾ ਕਰਦਾ ਆਪਣੇ ਵਿਸ਼ੇ ਤੋਂ ਵੀ ਬਾਹਰ ਚਲਾ ਜਾਂਦਾ। ਵਿਸ਼ੇ ਤੋਂ ਇਲਾਵਾ ਧਰਤੀ ਬਾਰੇ, ਪੁਲਾੜ ਬਾਰੇ, ਸੂਰਜ ਮੰਡਲ ਬਾਰੇ, ਬਾਬਿਆਂ ਦੀ ਅਖੌਤੀ ਗੈਬੀਆਂ ਸ਼ਕਤੀਆਂ ਅਤੇ ਕਰਾਮਾਤਾਂ ਬਾਰੇ ਅਤੇ ਹੋਰ ਕਈ ਕੁੱਝ ਦੱਸਦਾ। ਅਸੀਂ ਆਪਣੇ ਪਿੰਡੋਂ ਪੰਜ ਮੁੰਡੇ ਇੱਕੋ ਕਲਾਸ ਵਿਚ ਪੜ੍ਹਦੇ ਸੀ ਤੇ ਪਿੰਡ ਤੋਂ ਸਾਡਾ ਸਕੂਲ ਕੋਈ ਤਿੰਨ ਕੁ ਮੀਲ ਦੀ ਵਿੱਥ 'ਤੇ ਸੀ। ਅਸੀਂ ਛੁੱਟੀ ਵੇਲੇ ਜਦੋਂ ਘਰਾਂ ਨੂੰ ਮੁੜਦੇ ਤੇ ਪੰਜੇ ਜਾਣੇ ਮਾਸਟਰ ਮੋਹਣ ਨਾਲ ਵੱਲੋਂ ਦੱਸੀਆਂ ਗੱਲਾਂ ਯਾਦ ਕਰ ਕਰ ਫੇਰ ਦੁਹਰਾਉਂਦੇ ਤੇ ਵਿਚਾਰ ਕਰਦੇ ਜਾਂਦੇ। ਮੈਂ ਮਾਸਟਰ ਮੋਹਣ ਲਾਲ ਦੀਆਂ ਦੱਸੀਆਂ ਗੱਲਾਂ ਅਕਸਰ ਆਪਣੀ ਮਾਂ ਨਾਲ ਕਰਦਾ। ਮੇਰੀ ਮਾਂ ਮੈਨੂੰ ਗੁੱਸੇ ਨਾਲ ਕਹਿੰਦੀ ਕਿ "ਤੂੰ ਸਕੂਲੇ ਐਹੋ ਕੁੱਝ ਸਿੱਖਣ ਜਾਨਾਂ ਕੇ।" ਮੈਂ ਦਸਦਾ ਕਿ ਮਾਸਟਰ ਮੋਹਣ ਲਾਲ ਕਹਿੰਦਾ ਸੀ ਕਿ

ਬਾਕੀ ਸਫਾ 50 'ਤੇ



ਕੇਸ ਰਿਪੋਰਟ

## ਇੰਜ ਖੁੱਲ੍ਹਿਆ ਚਿੱਠੀਆਂ ਦਾ ਭੇਦ

**ਦਰਸ਼ਨ ਸਾਹੋਕੇ**

ਚਿੱਠੀਆਂ ਦਾ ਸਾਡੇ ਸਭਿਆਚਾਰ ਤੇ ਜੀਵਨ ਵਿੱਚ ਵਡਮੁੱਲਾ ਸਥਾਨ ਹੁੰਦਾ ਹੈ। ਚਿੱਠੀਆਂ ਦਾ ਸੰਬੰਧ ਰਿਸ਼ਤਿਆਂ ਅਤੇ ਸੁਖ ਦੁੱਖ ਨਾਲ ਹੁੰਦਾ ਹੈ। ਚਿੱਠੀਆਂ ਖੁਸ਼ੀਆਂ ਵੰਡਣ ਦੇ ਨਾਲ ਨਾਲ ਮਨ ਦਾ ਚੈਨ ਵੀ ਖੋਹ ਲੈਂਦੀਆਂ ਹਨ। ਦੁੱਖ ਦੀ ਖ਼ਬਰ ਵਾਲੀਆਂ ਚਿੱਠੀਆਂ ਜਿੱਥੇ ਮਾਹੌਲ ਨੂੰ ਸੋਗਮਈ ਕਰਦੀਆਂ ਹਨ ਉੱਥੇ ਕਈ ਵਾਰ ਚਿੱਠੀਆਂ ਘਰ ਪਰਿਵਾਰ ਵਿੱਚ ਨਵੀਂ ਸਮੱਸਿਆ ਵੀ ਖੜੀ ਕਰ ਦਿੰਦੀਆਂ ਹਨ। ਲਗਭਗ 10 ਸਾਲ ਪਹਿਲਾਂ ਫਰੀਦਕੋਟ ਜ਼ਿਲ੍ਹੇ ਦੇ ਕਸਬੇਨੁਮਾ ਪਿੰਡ ਵਿੱਚ ਪੰਜ ਸਾਲ ਤੋਂ ਚਿੱਠੀਆਂ ਨਾਲ ਸੰਬੰਧਿਤ ਅਜੀਬੋ ਗਰੀਬ ਘਟਨਾਵਾ ਵਾਪਰ ਰਹੀਆਂ ਸਨ। ਪਿੰਡ ਵਿੱਚ ਰਹਿੰਦੇ ਇੱਕ ਦੁਕਾਨਦਾਰ ਪਰਿਵਾਰ ਦੇ ਘਰ ਰਹੱਸਮਈ ਚਿੱਠੀਆਂ ਆਉਂਦੀਆਂ ਸਨ। ਪਰਿਵਾਰ ਵਿੱਚ ਮੁਖੀ ਤੇ ਉਸਦੀ ਪਤਨੀ ਤੋਂ ਇਲਾਵਾ ਇੱਕ ਸ਼ਾਦੀਸ਼ੁਦਾ ਨੌਜਵਾਨ ਤੇ ਇੱਕ ਲੜਕੀ ਸੀ। ਘਰ ਵਿੱਚ ਕਿਸੇ ਵੀ ਤਰ੍ਹਾਂ ਦੀ ਕੋਈ ਗੱਲ ਹੁੰਦੀ ਸੀ ਤਾਂ ਅਗਲੀ ਹੀ ਦਿਨ ਚਿੱਠੀ ਆ ਜਾਂਦੀ ਸੀ। ਉਸ ਚਿੱਠੀ ਨੂੰ ਡਾਕੀਆ ਨਹੀਂ ਸੀ ਲੈ ਕੇ ਆਉਂਦਾ ਸਗੋਂ ਉਸਦਾ ਢੰਗ ਰਹੱਸਮਈ ਹੁੰਦਾ ਸੀ। ਕਦੇ ਕੋਈ 'ਅਦਿੱਖ' ਵਸਤੂ ਚਿੱਠੀ ਘਰ ਦੀ ਇੱਕੋ ਇੱਕ ਨੌਜਵਾਨ ਲੜਕੀ ਨੂੰ ਫੜਾ ਜਾਂਦੀ ਸੀ। ਕਦੇ ਚਿੱਠੀਆਂ ਘਰ ਦੇ ਵਿਹੜੇ ਵਿੱਚ ਡਿੱਗੀਆਂ ਪਈਆ ਮਿਲਦੀਆਂ ਸਨ। ਕਦੇ ਚਿੱਠੀਆਂ ਕੱਪੜਿਆਂ ਵਾਲੀ ਅਲਮਾਰੀ ਤੇ ਕਦੇ ਪੇਟੀ ਵਿੱਚ ਪਈਆਂ ਹੁੰਦੀਆਂ ਸਨ।

ਪੰਜ ਸਾਲ ਪਹਿਲਾਂ ਇੱਕ ਦਿਨ ਡਬਲਬੈੱਡ ਦੇ ਗੱਦੇ ਨੂੰ ਅਚਾਨਕ ਲੱਗ ਗਈ ਤੇ ਅਗਲੇ ਹੀ ਦਿਨ ਘਰ ਵਿੱਚ ਲਕੀਰਦਾਰ ਪੰਨੇ ਤੇ ਲਿਖੀ ਹੋਈ ਚਿੱਠੀ ਵੀ ਪਹੁੰਚ ਗਈ ਜਿਸ ਵਿੱਚ ਲਿਖਿਆ ਸੀ," ਤੁਹਾਡੇ ਘਰ ਤੇ ਮੇਰਾ ਪਹਿਰਾ ਹੈ। ਤੁਸੀਂ ਮੇਰੀ ਮੰਨਤਾ ਸ਼ੁਰੂ ਕਰੋ ਤੇ ਦਾਰੂ ਪਾਣੀ ਬੰਦ ਕਰੋ ਨਹੀਂ ਤਾਂ ਭੁਗਤਣ ਲਈ ਤਿਆਰ ਰਹਿਣਾ। ਵੱਲੋਂ ਇੱਕ ਭੂਤ।" ਇਹ ਚਿੱਠੀ ਪੜ੍ਹ ਕੇ ਸਾਰੇ ਪਰਿਵਾਰ ਦੀ ਨੀਂਦ ਉੱਡ ਗਈ। ਉਹ ਕਈ ਦਿਨ ਇਸ ਚਿੱਠੀ ਬਾਰੇ ਵਿਚਾਰ ਕਰਦੇ ਰਹੇ ਤੇ ਇਸ ਦਾ ਹੱਲ ਸੋਚਦੇ ਰਹੇ ਫਿਰ ਇੱਕ ਜੋਤਸ਼ੀ ਕੋਲੋਂ ਕੋਈ ਗੁਰਮੰਤਰ ਵਗੈਰਾ ਲੈ ਕੇ ਚੁੱਪ ਕਰ ਗਏ। ਇਸ ਗੱਲ ਨੂੰ ਅਜੇ ਦੋ ਹੀ ਹਫ਼ਤੇ ਹੋਏ ਸਨ ਕਿ ਇੱਕ ਚਿੱਠੀ ਹੋਰ ਆ ਗਈ ਜਿਸ ਦੀ ਇਬਾਰਤ ਇੰਜ ਸੀ," ਕੋਈ ਜੋਤਸ਼ੀ ਮੇਰਾ ਕੁਝ ਨਹੀਂ ਵਿਗਾੜ ਸਕਦਾ,ਭਲੇ ਲੋਕ ਬਣ ਕੇ ਮੇਰੀ ਗੱਲ ਮੰਨ ਲਵੋ ਨਹੀਂ ਤਾਂ ਤੁਹਾਡੇ ਕਿਸੇ ਪਰਿਵਾਰ ਮੈਂਬਰ ਦਾ ਨੁਕਸਾਨ ਹੋ ਜਾਵੇਗਾ।" ਇਹ ਚਿੱਠੀ ਪੜ੍ਹ ਕੇ ਪਰਿਵਾਰ ਵਾਲੇ ਫਿਕਰ ਵਿੱਚ ਪੈ ਗਏ ਉਹਨਾਂ ਚਿੱਠੀਆਂ ਦਾ ਮਸਲਾ ਹੱਲ ਕਰਨ ਲਈ ਓਹੜ ਪੋਹੜ ਕਰਨੇ ਸ਼ੁਰੂ ਕਰ ਦਿੱਤੇ। ਰਿਸ਼ਤੇਦਾਰਾਂ ਦੇ ਕਹਿਣ ਤੇ ਇੱਕ ਡੇਰੇ ਦੇ ਚੇਲੇ ਦੇ ਅੜਿੱਕੇ ਚੜ੍ਹ ਗਏ ਜਿਸਨੇ ਪਹਿਲੀ ਮੁਲਾਕਾਤ ਵਿੱਚ ਹੀ ਇਹ ਦਾਅਵਾ ਕਰ ਦਿੱਤਾ ਕਿ ਚਿੱਠੀਆਂ ਵਾਲੇ ਭੂਤ ਨੂੰ ਫੜ੍ਹਨਾ ਉਸਦਾ ਖੱਬੇ ਹੱਥ ਦਾ ਕੰਮ ਹੈ। ਇਹ ਸੁਣਕੇ ਘਰਦਿਆਂ ਨੇ ਸੁਖ ਦਾ ਸਾਹ ਲਿਆ ਤੇ ਫਿਰ ਉਹ ਚੇਲੇ ਦੀ ਫੀਸ ਦੇ ਕੇ ਵਾਪਿਸ ਆ ਗਏ। ਉਹਨਾਂ ਘਰ ਆ ਕੇ ਚੇਲੇ ਦੁਆਰਾ ਦੱਸੀਆਂ ਗੱਲਾਂ ਤੇ ਅਮਲ ਕੀਤਾ। ਕੁਝ ਦਿਨ ਸ਼ਾਂਤੀ ਰਹੀ ਉਹਨਾਂ ਸੋਚਿਆ ਕਿ ਮਸਲਾ ਹੱਲ ਹੋ ਗਿਆ ਪਰ ਇੱਕ ਮਹੀਨੇ ਬਾਅਦ ਘਰ ਦੀ 'ਕੱਪੜਿਆਂ ਵਾਲੀ ਅਲਮਾਰੀ ਵਿੱਚੋਂ ਇੱਕ ਚਿੱਠੀ ਹੋਰ ਮਿਲ ਗਈ ਜਿਸ ਵਿੱਚ ਇਹ ਲਿਖਿਆ ਸੀ," ਤੁਸੀਂ ਹੁਣ ਹਰ ਹਾਲ ਆਪਣਾ ਨੁਕਸਾਨ ਕਰਵਾਓਗੇ। ਕੱਲ੍ਹ ਸਵੇਰੇ ਆਪਣੇ ਘਰ ਦੇ ਵਿਹੜੇ ਵਿੱਚ ਮੇਰਾ ਕੌਤਕ ਵੇਖ ਲੈਣਾ।" ਪਰਿਵਾਰ ਦੇ ਮੈਂਬਰ ਫਿਰ ਚੇਲੇ ਕੋਲ ਭੱਜੇ ਉਸ ਨੇ ਦਿਲਾਸਾ ਤੇ ਧਾਗਾ ਤਵੀਤ ਦੇ ਕੇ ਮੋੜ ਦਿੱਤਾ ਪਰ ਰਾਤ ਨੂੰ ਡਰਦੇ ਮਾਰੇ ਪਰਿਵਾਰ ਦੇ ਕਿਸੇ ਮੈਂਬਰ ਨੂੰ ਨੀਂਦ ਨਾ ਆਈ। ਸਵੇਰ ਸਾਰ ਘਰ ਦੇ ਵਿਹੜੇ ਵਿੱਚ ਸੰਧੂਰ,ਲਾਲ ਮਿਰਚਾਂ,ਮੌਹਲੀ,ਚਾਵਲ,ਲਲੇਰ ਤੇ ਲਾਲ ਕੱਪੜਾ ਪਏ ਸਨ। ਸਾਰੇ ਇਸ ਗੱਲ ਤੋਂ ਹੈਰਾਨ ਸਨ ਕਿ ਇਹ ਕਾਰਾ ਕਿਸਦਾ ਹੋ ਸਕਦਾ ਹੈ? ਪਰ ਨਾਲ ਹੀ ਉਹਨਾਂ ਨੂੰ ਭੂਤ ਦੀ ਚਿੱਠੀ ਵੀ ਯਾਦ ਆ ਰਹੀ ਸੀ। ਦੂਸਰੇ ਪਾਸੇ ਘਰ ਦੀ ਨੌਜਵਾਨ ਲੜਕੀ ਨੂੰ ਵੀ ਰਾਤ ਦੇ ਦੌਰੇ ਪੈ ਰਹੇ ਸਨ। ਇਹ ਵੇਖ ਕੇ ਪਰਿਵਾਰ ਸੋਚਾਂ ਵਿੱਚ ਪੈ ਗਿਆ ਤੇ ਕਿਸੇ ਹੋਰ ਦਾ ਸਹਾਰਾ ਤੱਕਣ ਲੱਗਾ। ਪਰਿਵਾਰ ਨੇ ਇੱਕ ਚੇਲਾ ਨਹੀਂ ਸਗੋਂ ਕਈ ਬਾਬਿਆਂ ਤੇ ਡੇਰਿਆਂ ਤੱਕ ਪਹੁੰਚ ਕੀਤੀ। ਪਰ ਕਿਤੋਂ ਵੀ ਖੈਰ ਨਾ ਪਈ। ਚਿੱਠੀਆ ਆਉਣ ਦਾ ਸਿਲਸਿਲਾ ਜਾਰੀ ਰਿਹਾ ਪਰ ਘਰ ਦਾ ਕੋਈ ਨੁਕਸਾਨ ਵਗੈਰਾ ਨਾ ਹੋਇਆ। ਕਈ ਮਹੀਨਿਆਂ ਮਗਰੋਂ ਪੇਟੀ ਵਿੱਚੋਂ ਮਿਲੀ ਇੱਕ ਨਵੀਂ ਚਿੱਠੀ ਦੀ ਇਬਾਰਤ ਨੇ ਸਾਰਿਆਂ ਨੂੰ ਚੌਂਕਾ ਦਿੱਤਾ ਜਿਸ ਵਿੱਚ ਲਿਖਿਆ ਸੀ," ਹੁਣ ਤੁਸੀਂ ਆਪਣਾ ਜ਼ੋਰ ਲਾ ਲਿਆ ਹੈ ਤੇ ਹੁਣ ਮੇਰੇ ਹੱਥ ਵੇਖਣਾ।" ਅਗਲੇ ਦਿਨ ਵਾਪਰਿਆ ਇਹ ਕਿ ਅਲਮਾਰੀ ਦੇ ਲਾਕਰ ਵਿੱਚ ਪਿਆ ਪੰਜ ਹਜ਼ਾਰ ਰੁਪਇਆ ਗਾਇਬ ਹੋ ਗਿਆ। ਘਰ ਵਾਲਿਆ ਲਈ ਫਿਰ ਇੱਕ ਨਵੀਂ ਮੁਸੀਬਤ ਖੜੀ ਹੋ ਗਈ। ਹਰ ਪਾਸਿਓਂ ਨਿਰਾਸ਼ ਹੋ ਕੇ ਆਖਿਰ ਉਹਨਾਂ ਬਰਗਾੜੀ ਵੱਲ ਰੁਖ਼ ਕੀਤਾ ਤੇ ਮਰਹੂਮ ਤਕਸ਼ੀਲ ਆਗੂ ਕ੍ਰਿਸ਼ਨ ਨੂੰ ਜਾ ਮਿਲੇ।

ਜਦ ਅਸੀਂ ਕ੍ਰਿਸ਼ਨ ਬਰਗਾੜੀ ਨਾਲ ਉਹਨਾਂ ਦੇ ਘਰ ਪਹੁੰਚੇ ਤਾਂ ਪਹਿਲੀ ਨਜ਼ਰੇ ਹੀ ਸਾਰੇ ਮੈਂਬਰਾਂ ਦੇ ਚਿਹਰਿਆਂ ਨੂੰ ਪੜ੍ਹਿਆ। ਪਰਿਵਾਰ ਦੀ ਇੱਕੋ ਇੱਕ ਲੜਕੀ ਨੀਵੀਂ ਪਾਈ ਖੜੀ ਸੀ ਜਦਕਿ ਬਾਕੀ ਪਰਿਵਾਰ ਮੈਂਬਰ ਚਿੰਤਾ ਵਿੱਚ ਡੁੱਬੇ ਹੋਏ ਸਨ। ਸਾਰੇ ਪਰਿਵਾਰ ਮੈਂਬਰਾਂ ਨਾਲ ਕੀਤੀ ਗੱਲਬਾਤ ਤੋਂ ਕੋਈ ਸਿੱਟਾ ਸਾਹਮਣੇ ਨਾ ਆਇਆ। ਪਰੰਤੂ ਜਦ ਲੜਕੀ ਨੂੰ ਵੱਖਰੇ ਤੌਰ ਤੇ ਪੁੱਛਿਆ ਗਿਆ ਤਾਂ ਚਿੱਠੀਆਂ ਲਿਖਣ ਤੋਂ ਮੁਕੰਮਲ ਇਨਕਾਰ ਕਰਦਿਆਂ ਆਪਣੀ ਕਹਾਣੀ ਛੇੜ ਲਈ। ਉਸਨੇ ਰੋਂਦਿਆਂ ਦੱਸਿਆ ਕਿ ਪਰਿਵਾਰ ਵਿੱਚ ਕਿਸੇ ਨੂੰ ਉਸਦੀ ਭੋਰਾ ਫਿਕਰ ਨਹੀਂ ਹੈ। ਘਰ ਵਿੱਚ ਉਸਦੇ ਮਾਂ ਬਾਪ ਦੀ ਬਹੁਤੀ ਸੁਣਵਾਈ ਨਹੀਂ ਤੇ ਭਰਾ ਵੀ ਬਹੁਤਾ ਭਰਜਾਈ ਤੇ ਹੀ ਨਿਰਭਰ ਹੈ। ਉਹ ਘਰ ਦਾ ਸਾਰਾ ਕੰਮਕਾਰ ਕਰਦੀ ਹੈ ਫਿਰ ਵੀ ਉਸਨੂੰ ਨਿੱਤ ਰੋਜ਼ ਆਪਣੀ ਭਰਜਾਈ ਤੋਂ ਤੱਤੀਆਂ ਠੰਡੀਆਂ ਸੁਣਨੀਆਂ ਪੈਂਦੀਆਂ ਹਨ। ਉਸਦੀ ਗਾਥਾ ਸੁਣ ਕੇ ਅਸੀਂ ਉਸ ਨਾਲ ਪੂਰਨ ਹਮਦਰਦੀ ਪ੍ਰਗਟਾਈ ਤੇ ਉਸਨੂੰ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ ਪਰ ਨਾਲ ਹੀ ਅਸੀਂ ਉਸ ਲੜਕੀ ਨੂੰ ਆਖਿਆ ਕਿ ਜੇਕਰ ਉਹ ਚਿੱਠੀਆਂ ਲਿਖਣ ਵਾਲੀ ਗੱਲ ਸਾਨੂੰ ਸਾਫ਼ ਤੇ ਸਪੱਸ਼ਟ ਦੱਸੇ ਤਾਂ ਉਸਦਾ ਮਸਲਾ ਹੱਲ ਹੋ ਸਕਦਾ ਹੈ। ਫਿਰ ਕ੍ਰਿਸ਼ਨ ਬਰਗਾੜੀ ਨੇ ਉਸ ਨਾਲ ਗੱਲਬਾਤ ਕੀਤੀ ਤੇ ਉਸਨੂੰ ਭਰੋਸੇ ਵਿੱਚ ਲੈ ਕੇ ਸਾਰੀ ਗੱਲ ਪੁੱਛੀ। ਭਰੋਸਾ ਮਿਲਣ ਤੇ ਉਹ ਥੋੜ੍ਹਾ ਸਮਾਂ ਆਨਾ ਕਾਨੀ ਕਰਨ ਤੋਂ ਬਾਅਦ ਮੰਨ ਗਈ। ਉਸਨੇ ਦੱਸਿਆ ਕਿ ਉਸਦੀ ਉਮਰ ਛੱਬੀ ਸਾਲ ਹੈ। ਉਸਦੇ ਵਿਆਹ ਸੰਬੰਧੀ ਜਿੱਥੇ ਵੀ ਗੱਲ ਚਲਦੀ ਹੈ ਸਿਰੇ ਨਹੀਂ ਚੜ੍ਹਦੀ ਕਿਉਂਕਿ ਜਿਸ ਨੌਜਵਾਨ ਨਾਲ ਸ਼ਾਦੀ ਕਰਨ ਬਾਰੇ ਮੈਂ ਪਰਿਵਾਰ ਮੈਂਬਰਾਂ ਨੂੰ ਦੱਸਿਆ ਸੀ। ਉਹ ਪਰਿਵਾਰ ਨੂੰ ਮਨਜ਼ੂਰ ਨਹੀਂ ਤੇ ਜਿੱਥੇ ਪਰਿਵਾਰ ਕਹਿੰਦਾ ਹੈ ਉੱਥੇ ਮੈਂ ਵਿਆਹ ਕਰਵਾਉਣ ਲਈ ਤਿਆਰ ਨਹੀਂ। ਸਾਡੇ ਘਰ ਵਿੱਚ ਇਹ ਮਸਲਾ ਕਈ ਸਾਲਾਂ ਤੋਂ ਚੱਲ ਰਿਹਾ ਹੈ। ਭੂਤ ਦੀਆਂ ਚਿੱਠੀਆਂ ਬਾਰੇ ਉਸਨੇ ਸਾਫ਼ ਦੱਸਿਆ ਕਿ ਉਹ ਇਹ ਕੰਮ ਆਪ ਹੀ ਕਰਦੀ ਸੀ ਤੇ ਆਪ ਹੀ ਜਿਵੇਂ ਦਾਅ ਲੱਗਦਾ ਸੀ ਉੱਥੇ ਸੁੱਟ ਦਿੰਦੀ ਸੀ। ਅਜਿਹਾ ਕਰਨ ਪਿੱਛੇ ਉਸਦੀ ਇਹੋ ਮਨਸ਼ਾ ਸੀ ਕਿ ਘਰਵਾਲੇ ਉਸਦੇ ਕਹਿਣ ਤੇ ਉਸਦੀ ਇੱਛਾ ਮੁਤਾਬਿਕ ਸ਼ਾਦੀ ਕਰ ਦੇਣ। ਪਰ ਉਸਦਾ ਇਹ ਢੰਗ ਸਫ਼ਲ ਨਹੀਂ ਹੋ ਸਕਿਆ। ਉਸਨੇ ਇਸ ਗਲਤੀ ਲਈ ਲਿਖ਼ਤੀ ਮੁਆਫ਼ੀ ਮੰਗੀ ਤੇ ਅੱਗੇ ਤੋਂ ਅਜਿਹਾ ਕਰਨ ਤੋਂ ਤੌਬਾ ਕੀਤੀ। ਸਾਡੇ ਵੱਲੋਂ ਪਰਿਵਾਰ ਨਾਲ ਗੱਲ ਬਾਤ ਕਰਨ ਤੇ ਉਹ ਸਹਿਜੇ ਹੀ ਲੜਕੀ ਦੀ ਇੱਛਾ ਅਨੁਸਾਰ ਵਿਆਹ ਲਈ ਰਾਜ਼ੀ ਹੋ ਗਏ। ਕੁਝ ਮਹੀਨੇ ਬਾਅਦ ਲੜਕੀ ਦੀ ਸ਼ਾਦੀ ਹੋ ਗਈ ਤੇ ਘਰ ਵਿੱਚ ਚਿੱਠੀਆਂ ਆਉਣੀਆ ਵੀ ਬੰਦ ਹੋ ਗਈਆਂ। ✪

# ਮੈਂ ਤਰਕਸ਼ੀਲ ਕਿਵੇਂ ਬਣਿਆ?

ਅਜੇ ਪੇਂਟਰ

ਮੇਰਾ ਜਨਮ 1980 ਵਿਚ ਪਿੰਡ ਨਿਵਾੜੀ ਖੁਰਦ (ਉੱਤਰ ਪ੍ਰਦੇਸ਼) ਵਿਚ ਹੋਇਆ। ਪੰਜ ਵਰ੍ਹਿਆਂ ਦੀ ਉਮਰ ਵਿੱਚ ਹੀ ਮੈਨੂੰ ਸਕੂਲ ਵਿਚ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਜਿਵੇਂ ਸਾਡੇ ਮੁਕਾਬਲੇ ਦੂਜੇ ਬੱਚਿਆਂ ਨੂੰ ਵੱਧ ਪਿਆਰ ਕਰਨ ਅਤੇ ਸਾਨੂੰ ਨੀਵੀਂ ਜਾਤ ਦੇ ਸਮਝ ਕੇ ਅਣਗੌਲਿਆਂ ਕਰਨਾ। ਘਰ ਵਿਚ ਗਰੀਬੀ ਬਹੁਤ ਜ਼ਿਆਦਾ ਸੀ। ਅੰਧ-ਵਿਸ਼ਵਾਸ ਵਿਚ ਸਾਡਾ ਪਰਿਵਾਰ ਗਲ ਗਲ ਤੱਕ ਡੁੱਬਾ ਹੋਇਆ ਸੀ। ਆਰਥਿਕ ਮਜਬੂਰੀਆਂ ਕਾਰਨ ਛੇਵੀਂ ਕਲਾਸ ਵਿਚੋਂ ਪਿਤਾ ਜੀ ਨੇ ਜਬਰਦਸਤੀ ਹਟਾ ਲਿਆ। 13 ਸਾਲ ਦੀ ਉਮਰ ਵਿਚ ਮੈਨੂੰ ਆਪਣਾ ਭਵਿੱਖ ਲੱਭਣ ਲਈ ਬਗਾਵਤ ਕਰਕੇ ਘਰੋਂ ਭੱਜਣਾ ਪੈ ਗਿਆ ਤੇ ਮੈਂ ਯੂ.ਪੀ. ਤੋਂ ਗੱਡੀ ਫੜ ਪੰਜਾਬ ਅੱਪੜ ਗਿਆ। ਉਸੇ ਗੱਡੀ ਵਿਚ ਮੇਰੀ ਮੁਲਾਕਾਤ ਇਕ ਪੰਜਾਬੀ ਫੌਜੀ ਨਾਲ ਹੋਈ। ਮੈਂ ਉਸਨੂੰ ਆਪਣੀ ਕਹਾਣੀ ਸੁਣਾਈ ਤਾਂ ਉਸਨੇ ਮੈਨੂੰ ਆਪਣੇ ਨਾਲ ਚੱਲਣ ਅਤੇ ਘਰ ਵਿਚ ਕੰਮ ਕਰਨ ਲਈ ਕਿਹਾ। ਮੈਂ ਤਿਆਰ ਹੋ ਗਿਆ। ਆਪਣੇ ਪਹਿਲੇ ਰੁਜ਼ਗਾਰ ਲਈ ਉਸ ਨਾਲ ਕੰਮ ਕਰਦਿਆਂ ਛੇਤੀ ਹੀ ਮੇਰਾ ਮਨ ਅੱਕ ਗਿਆ ਤੇ ਮੈਂ ਖਹਿੜਾ ਛੁਡਾ ਕੇ ਕੋਟਕਪੂਰੇ ਆ ਗਿਆ। ਮੈਂ ਭਟਕਦਾ ਭਟਕਦਾ ਕੁੱਝ ਸਿੱਖਦਾ ਅਤੇ ਹਾਸਲ ਕਰਦਾ ਰਿਹਾ।

ਮੇਰੇ ਮਨ ਵਿਚ ਇਹ ਤਾਂਘ ਹਮੇਸ਼ਾ ਬਣੀ ਰਹੀ ਕਿ ਲੋਕ ਜਿਸ ਤਰ੍ਹਾਂ ਦੀ ਜ਼ਿੰਦਗੀ ਵਿਚ ਰਹਿ ਰਹੇ ਹਨ ਕੀ ਇਹ ਠੀਕ ਹੈ ਜਾਂ ਨਹੀਂ। ਅੱਜ ਜਦੋਂ ਬੰਦਾ 21 ਵੀਂ ਸਦੀ ਵਿਚ ਇੰਨੀ ਤਰੱਕੀ ਕਰ ਰਿਹਾ ਹੈ ਤਾਂ ਫਿਰ ਕਿਉਂ ਇਹ ਲੋਕ ਪਿਛਾਂਹ ਨੂੰ ਭੱਜਦੇ ਜਾ ਰਹੇ ਹਨ ਅਤੇ ਸਮੇਂ ਦੀ ਚਾਲ ਨੂੰ ਪੁੱਠਾ ਗੇੜਾ ਦੇ ਕੇ ਅੰਧ-ਵਿਸ਼ਵਾਸ ਦੀਆਂ ਗਹਿਰੀਆਂ ਖਾਈਆਂ ਵਿਚ ਡਿੱਗਣ ਲਈ ਤੱਤਪਰ ਹਨ।

ਮੈਨੂੰ ਇਕ ਵਾਰ ਪੇਂਟ ਦਾ ਕੰਮ ਕਰਦਿਆਂ ਕਰਦਿਆਂ ਥੋੜੇ ਦਿਨਾਂ ਲਈ ਪਿੰਡ ਲੰਡੇ ਵਿਚ ਕੰਮ ਮਿਲ ਗਿਆ। ਉੱਥੇ ਤਰਕਸ਼ੀਲ ਮੇਲੇ ਦੀਆਂ ਤਿਆਰੀਆਂ ਚੱਲ ਰਹੀਆਂ ਸਨ। ਮੈਂ ਵੀ ਤਰਕਸ਼ੀਲ ਦੇ ਬਾਰੇ ਵਿਚ ਥੋੜਾ ਬਹੁਤਾ ਸੁਣ ਰੱਖਿਆ ਸੀ ਕਿ ਕਿਵੇਂ ਇਹ ਲੋਕ "ਰੱਬ" ਦੀ ਹੋਂਦ ਵਿਚ ਯਕੀਨ ਨਹੀਂ ਰੱਖਦੇ ਅਤੇ ਅੰਧਵਿਸ਼ਵਾਸਾਂ 'ਚੋਂ ਲੋਕਾਂ ਨੂੰ ਕੱਢਣ ਲਈ ਯਤਨ ਕਰ ਰਹੇ ਹਨ।

ਮੈਂ ਤਰਕਸ਼ੀਲ ਮੇਲਾ ਵੇਖਣ ਲਈ ਮਨ ਬਣਾਇਆ ਅਤੇ ਗਿਆ। ਉਸ ਮੇਲੇ ਵਿਚ ਰਜਿੰਦਰ ਭਦੌੜ ਦੇ ਵਿਚਾਰ ਸੁਣ ਕੇ ਤਰਕਸ਼ੀਲਤਾ ਦੀ ਲਹਿਰ ਵਿਚ ਮੇਰਾ ਵਿਸ਼ਵਾਸ ਹੋਰ ਪੱਕਾ ਹੋ ਗਿਆ। ਤਰਕਸ਼ੀਲ ਦੇ ਇਸ ਮੇਲੇ ਨੂੰ ਵੇਖਣ ਤੋਂ ਬਾਅਦ ਮੈਂ ਮਨ ਬਣਾ ਲਿਆ ਕਿ ਤਰਕਸ਼ੀਲ ਬਣ ਕੇ ਇਨ੍ਹਾਂ ਦੀਆਂ ਗੱਲਾਂ ਨੂੰ ਸੁਣ ਕੇ, ਸਮਝ ਕੇ ਹੀ ਅਸਲੀ ਜੀਵਨ ਜਿਉਂਇਆ ਜਾ ਸਕਦਾ ਹੈ। ਉਸ ਮੇਲੇ ਦੀ ਛਾਪ ਮੇਰੇ ਮਨ ਵਿਚ ਬਹੁਤ ਦਿਨਾਂ ਤੱਕ ਉਵੇਂ ਹੀ ਰਹੀ।

ਸਬੱਬੀਂ ਕੁਝ ਕੁ ਦਿਨਾਂ ਬਾਅਦ ਹੀ ਮੇਰੇ ਨਾਨਾ ਜੀ ਦੀ ਮੌਤ ਹੋ ਗਈ। ਮੈਂ ਯੂ.ਪੀ. ਆਪਣੇ ਨਾਨਾ ਜੀ ਦੇ ਸਸਕਾਰ ਵਿਚ ਆਪਣੇ ਪਿਤਾ ਜੀ ਨਾਲ ਸ਼ਾਮਲ ਹੋਇਆ। ਦੂਸਰੇ ਦਿਨ ਫੁੱਲ ਵੀ ਚੁਗੇ ਆਪਣੇ ਨਾਨੇ ਦੇ ਅਤੇ ਇਕ ਪੋਟਲੀ ਵਿਚ ਬੰਨ ਕੇ ਮੇਰੇ ਪਿਤਾ ਨੇ ਉਸ ਨੂੰ ਖੇਤ ਵਿਚ ਹੀ ਦਬਾ ਦਿੱਤਾ ਤਾਂਕਿ ਬਾਅਦ ਵਿਚ ਹਰਿਦੁਆਰ ਜਾ ਕੇ ਵਹਾ ਸਕਣ। ਮੈਨੂੰ ਇਹ ਸਭ ਪਸੰਦ ਨਹੀਂ ਸੀ ਕਿ ਜੋ ਆਦਮੀ ਦੀ ਹੋਂਦ ਹੁਣ ਹੈ ਹੀ ਨਹੀਂ ਉਸਦੇ ਫੁੱਲਾਂ ਨੂੰ ਕਿਉਂ ਸਾਂਭ ਸਾਂਭ ਰੱਖਿਆ ਜਾ ਰਿਹਾ ਹੈ। ਇਸ ਲਈ ਮੈਂ ਉਸ ਖੇਤ ਵਿਚੋਂ ਘਰਦਿਆਂ ਤੋਂ ਚੋਰੀ ਉਹ ਫੁੱਲਾਂ ਵਾਲੀ ਪੋਟਲੀ ਕੱਢੀ ਅਤੇ ਛੱਪੜ ਵਿਚ ਸੁੱਟ ਦਿੱਤੀ। ਪੰਜ ਮਹੀਨੇ ਬਾਅਦ ਜਦੋਂ ਮੇਰੇ ਪਿਤਾ ਨੇ ਗੰਗਾ ਵਿਚ ਫੁੱਲ ਵਹਾਉਣ ਦੀ ਤਿਆਰੀ ਕਰ ਲਈ ਤਾਂ ਉਨ੍ਹਾਂ ਨੇ ਫੁੱਲਾਂ ਵਾਲੀ ਜਗਾ ਨੂੰ ਪੁੱਟਿਆ। ਪਰ ਫੁੱਲ ਨਾ ਮਿਲਣ ਤੇ ਮੇਰੇ ਪਿਤਾ ਨੇ ਬੜੀ ਹੈਰਾਨੀ ਅਤੇ ਡਰ ਨਾਲ ਆਪਣੇ ਗੁਆਂਢੀਆਂ ਨੂੰ ਦੱਸਿਆ ਕਿ ਫੁੱਲ ਗਾਇਬ ਹੋ ਗਏ ਹਨ। ਗੁਆਂਢੀਆਂ ਨੇ ਮੇਰੇ ਪਿਤਾ ਨੂੰ ਪੁੱਛ ਕਢਵਾਉਣ ਦੀ ਸਲਾਹ ਦਿੱਤੀ ਤੇ ਮੇਰਾ ਪਿਓ ਨਗਰਸੈਨ ਬਾਬੇ ਕੋਲ, ਜਿਸਦਾ ਉਹ ਤਕੜਾ ਸ਼ਰਧਾਲੂ ਸੀ, ਕੋਲ ਪੁੱਛ ਲੈਣ ਚਲਾ ਗਿਆ। ਬਾਬੇ ਨੇ ਪੁੱਛ ਕੱਢੀ ਕਿ ਮੇਰੇ ਨਾਨੇ ਨੇ ਬੜੇ ਪੁੰਨ ਕੀਤੇ ਹੋਏ ਸਨ ਇਸ ਲਈ ਉਨ੍ਹਾਂ ਦੇ ਫੁੱਲ ਆਪਣੇ ਆਪ ਗੰਗਾ ਵਿਚ ਵਹਿ ਗਏ। ਮੈਂ ਵੀ ਕੋਲ ਖੜਾ ਬਾਬੇ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣ ਰਿਹਾ ਸੀ। ਬਾਬੇ ਦੀ ਇਸ ਕੋਰੀ ਗਪੌੜ ਸੁਣਕੇ ਮੇਰਾ ਹਾਸਾ ਨਿਕਲ ਗਿਆ।

ਕੁਝ ਦਿਨਾਂ ਬਾਅਦਮੈਂ ਫੁੱਲਾਂ ਵਾਲੀ ਗੱਲ ਆਪਣੇ ਘਰਦਿਆਂ ਨੂੰ ਦੱਸੀ। ਉਨ੍ਹਾਂ ਨੇ ਮੈਨੂੰ ਬਹੁਤ ਬੁਰਾ ਭਲਾ ਕਿਹਾ ਪਰ ਮੈਂ ਉਨ੍ਹਾਂ ਨੂੰ ਦਲੀਲਾਂ ਨਾਲ ਸਮਝਾਇਆ ਕਿ ਮਰਨ ਤੋਂ ਬਾਅਦ ਜਦੋਂ ਆਦਮੀ ਮਿੱਟੀ ਹੀ ਹੋ ਜਾਂਦਾ ਹੈ ਤਾਂ ਫਿਰ ਕਿਓਂ ਇੰਨਾ ਖਰਚਾ ਕਰਕੇ ਉਸਦੇ ਫੁੱਲਾਂ ਨੂੰ ਗੰਗਾ ਵਿਚ ਵਹਾਈਏ।

ਮੇਰੇ ਨਾਨਾ ਜੀ ਦੇ ਫੁੱਲ ਛੱਪੜ ਵਿਚ ਸੁੱਟਣ ਦੀ ਗੱਲ ਨਗਰਸੈਨ ਦੇ ਸੇਵਾਦਾਰਾਂ ਰਾਹੀਂ ਨਗਰਸੈਨ ਬਾਬੇ ਕੋਲ ਵੀ ਪਹੁੰਚ ਗਈ। ਉਦੋਂ ਤੋਂ ਹੀ ਉਹ ਮੇਰੇ ਨਾਲ ਖਾਰ ਖਾਣ ਲੱਗ ਪਿਆ।

ਫਿਰ ਕੁਝ ਦਿਨਾਂ ਬਾਅਦ ਮੈਂ ਪੰਜਾਬ ਵਾਪਸ ਆ ਗਿਆ। ਉਧਰ ਘਰਦਿਆਂ ਨੇ ਮੇਰਾ ਵਿਆਹ ਤੈਅ ਕਰ ਦਿੱਤਾ ਅਤੇ 2001 ਵਿਚ ਮੈਂ ਫੇਰ ਵਾਪਸ ਆਪਣੇ ਪਿੰਡ ਵਿਆਹ ਕਰਾਉਣ ਲਈ ਚਲਾ ਗਿਆ। ਘਰਦਿਆਂ ਨੇ ਸਾਨੂੰ ਜਬਰਦਸਤੀ ਬਾਬੇ ਕੋਲ ਜਾਣ ਲਈ ਕਿਹਾ ਤਾਂ ਕਿ ਮੈਂ ਉਸ ਪਾਖੰਡੀ ਨੂੰ ਜਾ ਕੇ ਮੱਥਾ ਟੇਕ ਕੇ ਆਵਾਂ ਆਪਣੀ ਪਤਨੀ ਨਾਲ। ਸਾਡੇ ਇਹ ਰਿਵਾਜ ਹੈ ਕਿ ਕੋਈ ਵੀ ਨਵ-ਵਿਆਹੁਤਾ ਜੋੜਾ ਬਾਬੇ ਨੂੰ ਜ਼ਰੂਰ ਮੱਥਾ ਟੇਕਦਾ ਹੈ। ਮੈਂ ਅਣਮੰਨੇ ਮਨ ਨਾਲ ਬਾਬੇ ਨਗਰਸੈਨ ਪਾਸ ਗਿਆ। ਸੇਵਾਦਾਰ ਨੇ ਸਾਨੂੰ ਮੱਥਾ ਟੇਕਣ ਲਈ ਕਿਹਾ। ਮੇਰੀ ਪਤਨੀ ਨੇ ਬੜੀ ਸ਼ਰਧਾ ਨਾਲ 'ਬਾਬੇ' ਨੂੰ ਮੱਥਾ ਟੇਕਿਆ ਪਰ ਮੈਂ ਉਸੇ ਤਰ੍ਹਾਂ ਹੀ ਖੜਾ ਰਿਹਾ। ਬਾਬਾ ਇਸ ਤੇ ਬੁਖਲਾ ਗਿਆ ਤੇ ਮੇਰੇ ਬਾਰੇ ਕਿਹਾ ਕਿ ਇਹ ਬੰਦਾ ਨਾਸਤਕ ਹੋ ਚੁੱਕਾ ਹੈ ਅਤੇ ਧੱਕੇ ਖਾਵੇਗਾ, ਅਗਲੀ ਜ਼ਿੰਦਗੀ ਵਿਚ। ਮੈਂ ਇਹ ਗੱਲਾਂ ਸੁਣ ਕੇ ਚੁੱਪਚਾਪ ਘਰ ਵਾਪਿਸ ਆ ਗਿਆ ਕਿਉਂਕਿ ਉਸ ਟਾਈਮ ਮੇਰੀ ਪਤਨੀ ਨਾਲ ਸੀ। ਘਰਦਿਆਂ ਨੇ ਮੇਰੀਆਂ ਗੱਲਾਂ ਸੁਣ ਕੇ ਮੈਨੂੰ ਮਾਫੀ ਮੰਗਣ ਲਈ ਕਿਹਾ ਪਰ ਮੈਂ ਰਾਜ਼ੀ ਨਹੀਂ ਸੀ। ਥੋੜੇ ਸਮੇਂ ਬਾਅਦ ਮੈਂ ਵਾਪਿਸ ਕੰਮ ਤੇ ਪੰਜਾਬ ਆ ਗਿਆ।

ਸਾਲ, ਡੇਢ ਸਾਲ ਲਗਾਤਾਰ ਪੇਂਟ ਦਾ ਕੰਮ ਕਰਨ ਨਾਲ ਮੈਨੂੰ ਸਾਹ ਦੀ ਤਕਲੀਫ ਹੋ ਗਈ ਅਤੇ ਨਾਲ ਟੀ.ਬੀ. ਵੀ। ਮੇਰੇ ਘਰਦਿਆਂ ਦੇ ਮਨ ਵਿਚ ਡਰ ਪੈ ਗਿਆ ਕਿ ਹੋਵੇ ਨਾ ਹੋਵੇ ਇਹ ਬਿਮਾਰੀ ਬਾਬੇ ਨੇ ਹੀ ਮੈਨੂੰ ਲਗਾਈ ਹੈ। ਉਨ੍ਹਾਂ ਮੈਨੂੰ ਪਿੰਡ ਵਾਪਸ ਆਉਣ ਲਈ ਚਿੱਠੀ ਪਾਈ ਅਤੇ ਬਾਬੇ ਕੋਲੋਂ ਇਲਾਜ ਕਰਵਾਉਣ ਦੀ ਗੱਲ ਆਖੀ। ਬਾਬੇ ਨੇ ਵੀ ਉਨ੍ਹਾਂ ਨੂੰ ਕਹਿ ਦਿੱਤਾ ਕਿ ਤੁਹਾਡੇ ਮੁੰਡੇ ਨੂੰ ਇਹ ਬਿਮਾਰੀ ਮੈਂ ਹੀ ਲਾਈ ਹੈ ਕਹਿਣ ਦਾ ਭਾਵ ਓਸ ਪਾਖੰਡੀ ਨੇ ਸਾਡੇ ਪਰਿਵਾਰ 'ਤੇ ਪੂਰਾ ਰੋਅਬ ਪਾ ਲਿਆ ਸੀ ਕਿ ਅਜੇ ਨੇ ਮੇਰੀ ਬੇਇੱਜ਼ਤੀ ਜੋ ਕੀਤੀ ਸੀ ਮੈਂ ਉਸਦਾ ਬਦਲਾ ਲਿਆ ਹੈ। ਉਸਨੇ ਬਿਮਾਰੀ ਠੀਕ ਕਰਨ ਲਈ ਦੋ ਬੱਕਰਿਆਂ ਦੀ ਬਲੀ ਅਤੇ ਮੈਨੂੰ ਉਥੇ ਸੱਦਣ ਲਈ ਕਿਹਾ। ਮੇਰਾ ਇਲਾਜ ਲੁਧਿਆਣੇ ਤੋਂ ਚੱਲ ਹੀ ਰਿਹਾ ਸੀ ਪਰ ਫਿਰ ਵੀ ਮੈਂ ਓਸ ਪਾਖੰਡੀ ਨੂੰ ਮੂੰਹ ਤੋੜ ਜਵਾਬ ਦੇਣ ਲਈ ਵਾਪਸ ਆਪਣੇ ਪਿੰਡ ਚਲਾ ਗਿਆ।

ਜਦੋਂ ਮੈਂ ਆਪਣੇ ਪਿੰਡ ਪੁੱਜਿਆ ਤਾਂ ਮੇਰੇ ਪਰਿਵਾਰ ਵਾਲਿਆਂ ਨੇ ਬੱਕਰਿਆਂ ਦੀ ਬਲੀ ਦੇਣ ਦੀ ਪੂਰੀ ਤਿਆਰੀ ਕੀਤੀ ਹੋਈ ਸੀ ਤੇ ਮੇਰੇ ਪਹੁੰਚਣ ਦੇ ਨਾਲ ਹੀ ਉਹ ਮੈਨੂੰ ਨਾਲ ਲੈ ਕੇ ਬਾਬੇ ਦੀ ਮਟੀ ਵੱਲ ਨੂੰ ਤੁਰ ਪਏ। ਉੱਥੇ ਜਾ ਕੇ ਸਭ ਨੇ ਮੱਥਾ ਟੇਕਿਆ ਪਰ ਮੈਂ ਨਹੀਂ। ਬਾਬੇ ਦਾ ਪਾਰਾ ਚੜ੍ਹ ਗਿਆ। ਬੋਲਿਆ ਤੂੰ ਕਿਸ ਦੇ ਮਗਰ ਲੱਗਿਆ ਹੋਇਆ ਹੈਂ ਜੋ ਮੈਨੂੰ ਨਹੀਂ ਮੰਨਦਾ। ਇਸ ਤੇ ਮੈਂ ਕਿਹਾ ਕਿ ਮੈਂ ਆਪਣੇ ਮਨ ਦੇ ਮਗਰ ਲੱਗਿਆ ਹੋਇਆ ਹਾਂ। ਮੈਂ ਉਸਦੇ ਮੂਹਰੇ ਕੁੱਝ ਸਵਾਲ ਪਾਏ ਜੋ ਇਸ ਤਰ੍ਹਾਂ ਸਨ:

1.ਬਾਬਾ ਜੀ 84 ਲੱਖ ਜੂਨਾਂ ਹੁੰਦੀਆਂ ਹਨ ਜਾਂ ਨਹੀਂ? ਬਾਬਾ ਜੀ ਦਾ ਜਵਾਬ ਸੀ ਹਾਂ।

2. ਬਾਬਾ ਜੀ ਤਾਂ ਫਿਰ ਹੁਣ ਤੁਸੀਂ ਅੱਗੇ ਕਿਹੜੀ ਜੂਨੀ ਵਿੱਚ ਪੈਣਾ ਹੈ? ਬਾਬੇ ਕੋਲ ਕੋਈ ਉੱਤਰ ਨਹੀਂ ਸੀ।

3.ਬਾਬਾ ਜੀ ਕੀ ਹਰ ਇਕ ਦੀ ਮੌਤ ਪਿੱਛੇ ਉਸਦੀ ਲਿਖੀ ਹੋਈ ਦਾ ਹੀ ਹੱਥ ਹੁੰਦਾ ਹੈ। ਬਾਬੇ ਨਾ ਕਿਹਾ-ਹਾਂ।

4.ਤਾਂ ਫਿਰ ਬਾਬਾ ਜੀ ਜੋ ਇਹ ਦੋ ਨਿਰਦੋਸ਼ ਬੱਕਰੇ ਖੜੇ ਹਨ ਤੁਹਾਡੇ ਮੁਤਾਬਿਕ ਇਨ੍ਹਾਂ ਦੀ ਲਿਖੀ ਅਨੁਸਾਰ ਇਨ੍ਹਾਂ ਦੀ ਮੌਤ ਆ ਚੁੱਕੀ ਹੈ ਕਿਉਂਕਿ ਤੁਸੀਂ ਇਨ੍ਹਾਂ ਦੀ ਬਲੀ ਦੇਣ ਜਾ ਰਹੇ ਹੋ, ਕੀ ਇਹ ਸੱਚ ਹੈ? ਬਾਬੇ ਨੇ ਕਿਹਾ ਕਿ ਹਾਂ ਬਿਲਕੁਲ ਸੱਚ।

ਹੁਣ ਵਾਰੀ ਮੇਰੀ ਸੀ। ਮੈਂ ਦੋਨਾਂ ਬੱਕਰਿਆਂ ਦੇ ਰੱਸੇ ਖੋਲ੍ਹੇ ਅਤੇ ਉਨ੍ਹਾਂ ਨੂੰ ਨਾਲ ਲੈ ਕੇ ਆਪਣੇ ਘਰ ਵੱਲ ਨੂੰ ਹੋ ਤੁਰਿਆ ਅਤੇ ਉਹ ਪਾਖੰਡੀ ਮੂੰਹ ਵੇਖਦਾ ਹੀ ਰਹਿ ਗਿਆ।

## ਭੁੱਲ ਦੀ ਸੋਧ

ਜਨਵਰੀ,2006 ਦੇ ਅੰਕ 'ਚ ਸਦੀ ਦਾ ਕ੍ਰਾਂਤੀ-ਵਿਗਿਆਨ-ਜੀਵ ਤਕਨਾਲੋਜੀ ਦੇ ਲੇਖ ਦੇ ਲੇਖਕ ਦਾ ਨਾਮ ਡਾ. ਡੀ. ਪੀ. ਸਿੰਘ ਛਪ ਗਿਆ ਜਦੋਂ ਕਿ ਇਹ ਲੇਖ ਡਾ.ਚਰਨਜੀਤ ਸਿੰਘ 'ਨਾਭਾ' ਦਾ ਸੀ। ਗਲਤੀ ਦੀ ਮੁਆਫੀ ਚਾਹੁੰਦੇ ਹਾਂ।

ਅਦਾਰਾ

# ਹੱਡਬੀਤੀਆਂ

## ਪ੍ਰਭਾਤ ਫੇਰੀ:

**ਸੁਰਜੀਤ ਸਿੰਘ, ਦਲ ਸਿੰਘ ਵਾਲਾ**

ਇਹ ਵਾਕਿਆ 1977 ਕੁ ਦਾ ਹੈ। ਮੈਂ ਅੰਮ੍ਰਿਤਸਰ ਨੌਕਰੀ ਕਰਦਾ ਸਾਂ ਅਤੇ ਮਹੀਨੇ ਕੁ ਬਾਅਦ ਪਿੰਡ ਗੇੜਾਂ ਮਾਰਦਾ ਸਾਂ। ਇਸ ਵਾਰ ਜਦ ਮੈਂ ਘਰ ਆਇਆ ਤਾਂ ਸੁਭਾ ਕੋਈ ਸਾਢੇ ਤਿੰਨ-ਚਾਰ ਵਜੇ ਹੀ ਬੜੀਆਂ ਅਜੀਬ ਅਜੀਬ ਅਵਾਜ਼ਾਂ ਨਾਲ ਜਾਗ ਖੁੱਲ੍ਹ ਗਈ। ਕੋਈ ਆਦਮੀ ਪਤਾ ਨਹੀਂ ਕੀ ਅਤੇ ਬਿਨਾ ਕਿਸੇ ਸੁਰ ਲੈਅ ਦੇ ਅਜੀਬ ਜਿਹੇ ਸ਼ਬਦ ਗਾਉਣ ਦੀ ਕੋਸ਼ਿਸ਼ ਕਰਦਾ ਗਲੀਆਂ ਵਿਚਦੀ ਲੰਘ ਰਿਹਾ ਸੀ। ਇੰਜ ਉਸਨੇ ਕਈ ਵਾਰ ਕੀਤਾ। ਮੈਂ ਘਰੇ ਚੁਬਾਰੇ ਵਿਚ ਇਕੱਲਾ ਹੋਣ ਕਰਕੇ ਉਸੇ ਵਕਤ ਤਾਂ ਕੁੱਝ ਨਾ ਪੁੱਛ ਸਕਿਆ ਪਰ ਸੁਭਾ ਉੱਠ ਕੇ ਪਤਾ ਕੀਤਾ ਤਾਂ ਪਤਾ ਲੱਗਿਆ ਕਿ ਬੜੇ 'ਵਿਦਵਾਨ',ਤੇ 'ਗੁਣੀ ਗਿਆਨੀ' ਪੰਡਿਤ ਜੀ ਪਿੰਡ ਪਧਾਰੇ ਹੋਏ ਹਨ ਅਤੇ ਸੁਭਾ ਹਰ ਰੋਜ਼ ਪ੍ਰਭਾਤ ਫੇਰੀ ਪਾਉਂਦੇ ਹਨ ਅਤੇ ਇੰਜ ਕਰਕੇ ਉਹ ਪਿੰਡ ਨੂੰ ਆਪਣੇ ਪਵਿੱਤਰ ਸ਼ਲੋਕਾਂ ਦੇ ਜਾਪ ਰਾਹੀਂ ਪਵਿੱਤਰ ਕਰ ਰਹੇ ਸਨ ਤਾਂ ਜੋ ਪਿੰਡ ਤੇ ਕਿਸੇ ਭੈੜੀ ਰੂਹ/ਪ੍ਰੇਤ-ਆਤਮਾ ਦਾ ਵਾਸਾ ਨਾ ਹੋਏ। ਉਹ ਕੀ ਕਹਿੰਦੇ ਸਨ, ਕਿਸੇ ਨੂੰ ਕੁਝ ਵੀ ਸਮਝ ਨਹੀਂ ਸੀ ਆਉਂਦਾ।

ਆਪਣੇ 'ਭੈੜੇ' ਸੁਭਾਅ ਕਰਕੇ ਮੈਂ ਆਸ ਪਾਸ ਦੇ ਬਜ਼ੁਰਗਾਂ ਨੂੰ ਕਿਹਾ ਕਿ ਇਹ ਪਾਖੰਡੀ ਤੁਹਾਨੂੰ ਪਤਾ ਹੈ ਕੀ ਬੋਲਦਾ ਹੈ? 'ਲੈ ਬਈ ਜਵਾਨਾ ਹੁਣ ਉਹ ਪ੍ਰਭਾਤ ਫੇਰੀ ਵੇਲੇ ਸੰਸਕ੍ਰਿਤ ਦੇ ਸਲੋਕ ਬੋਲਦੈ, ਆਪਾਂ ਨੂੰ ਕੀ ਸਮਝ ਆਉਣੀ ਹੈ। ਪਰ ਉਹ ਪਿੰਡ ਦਾ ਤਾਂ ਉਦਾਰ ਹੀ ਕਰ ਰਿਹੈ।" ਅਜਿਹੇ ਮਾਹੌਲ ਵਿਚ ਕੋਈ ਵੀ ਤੁਹਾਡੀ ਗੱਲ ਸੁਣਨ ਨੂੰ ਤਿਆਰ ਨਹੀਂ ਹੁੰਦਾ। ਹਾਂ ਮੈਨੂੰ ਅਜਿਹੇ ਸੁਝਾਅ ਦਿੱਤੇ ਗਏ ਕਿ ਜੇ ਕਰ ਮੈਂ ਪੰਡਿਤ ਜੀ ਦੀ ਵਿਦਵਤਾ ਦੇਖਣਾ ਚਾਹੁੰਦਾ ਹੋਵਾਂ ਤਾਂ 11 ਵਜੇ ਜਦੋਂ ਉਹ ਪਿੰਡ ਦੀ ਧਰਮਸ਼ਾਲਾ ਵਿਚ ਵਿਖਿਆਨ ਕਰ ਰਹੇ ਹੋਣ ਤਾਂ ਮੈਂ ਆ ਜਾਵਾਂ।

ਜਦੋਂ 11 ਕੁ ਵਜੇ ਧਰਮਸ਼ਾਲਾ ਗਿਆ ਤਾਂ ਦੇਖਿਆ ਕਿ ਪੰਡਿਤ ਜੀ ਤਖਤਪੋਸ਼ ਤੇ ਚਾਦਰ ਵਿਛਾ ਕੇ ਚੌਂਕੜੀ ਮਾਰੀ ਬੈਠੇ ਸਨ ਅਤੇ ਸ਼ਰਧਾਲੂ ਉਨ੍ਹਾਂ ਦੇ ਸਾਹਮਣੇ ਕੱਚੇ ਥਾਂ ਤੇ ਚੌਕੜੀਆਂ ਮਾਰੀ ਬੈਠੇ ਸਨ। ਮੈਂ ਵੀ ਇਕ ਪਾਸੇ ਹੋ ਕੇ ਬੈਠ ਗਿਆ। ਸਾਰੇ ਸਰੋਤੇ 60 ਸਾਲਾਂ ਨੂੰ ਟੱਪੇ ਬਜ਼ੁਰਗ ਸਨ ਅਤੇ ਆਪਣਾ 'ਅੱਗਾ ਸਵਾਰਨ' ਵਾਸਤੇ ਪੰਡਿਤ ਦੀ ਸ਼ਰਨ ਵਿਚ ਆਏ ਸਨ। ਨਵੇਂ ਆਉਣ ਵਾਲੇ ਜ਼ਿਆਦਾ 'ਪੰਡਿਤ ਜੀ ਸੱਤ ਸ੍ਰੀ ਅਕਾਲ' ਕਹਿ ਕੇ ਚੌਂਕੜੀ ਮਾਰ ਕੇ ਬੈਠ ਰਹੇ ਸਨ।

ਪੰਡਿਤ ਨੇ ਆਪਣੀ ਕਥਾ ਵਾਚਣੀ ਸ਼ੁਰੂ ਕੀਤੀ। ਉਸ ਕੋਲ ਤਿੰਨ ਚਾਰ ਗ੍ਰੰਥ ਸਨ। ਉਨ੍ਹਾਂ ਵਿਚੋਂ ਇਕ ਗ੍ਰੰਥ ਖੋਲ ਰੱਖਿਆ ਸੀ ਅਤੇ ਉਸ ਵਿਚੋਂ ਸ਼ਲੋਕ ਪੜ੍ਹਕੇ ਉਸਦਾ ਅਰਥ ਲੋਕਾਂ ਨੂੰ ਸਮਝਾ ਰਿਹਾ ਸੀ। ਜੋ ਸ਼ਲੋਕ ਉਹ ਪੜ੍ਹ ਰਿਹਾ ਸੀ ਉਸਦਾ ਇਕ ਅੱਖਰ ਵੀ ਕਿਸੇ ਨੂੰ ਸਮਝ ਨਹੀਂ ਸੀ ਪੈ ਰਿਹਾ, ਪਰ ਜਦੋਂ ਪੰਡਿਤ ਸ਼ਲੋਕ ਪੜ੍ਹਦਾ ਤਾਂ ਹੱਥ ਜੋੜੀ ਬੈਠੇ ਬਾਬੇ ਸਿਰ ਇਉਂ ਹਲਾਉਂਦੇ ਜਿਵੇਂ ਸਾਰਾ ਕੁਝ ਸਮਝ ਆ ਰਿਹਾ ਹੋਵੇ। ਅਰਥ ਕੁਝ ਇਸ ਤਰ੍ਹਾਂ ਦੇ ਸਨ: "ਭਾਈ ਇਸਦਾ ਅਰਥ ਹੈ ਕਿ

ਉਹ ਮਨੁੱਖ ਜੋ ਪੰਡਿਤ ਨੂੰ ਦਾਨ ਦਿੰਦੇ ਹਨ ਉਹ ਸਿੱਧੇ ਸਵਰਗ ਨੂੰ ਜਾਂਦੇ ਹਨ, ਦਾਨੀ ਮਹਾਂਪੁਰਸ਼ਾਂ ਨੂੰ ਯਮਰਾਜ ਸਵਰਗ ਭੇਜਦਾ ਹੈ ਅਤੇ ਜੋ ਆਦਮੀ ਦਾਨੀ ਨਹੀਂ ਉਹ ਨਰਕਾਂ ਦਾ ਭਾਗੀ ਬਣਦਾ ਹੈ"। "ਭਾਈ ਇਸਦਾ ਮਤਲਬ ਇਹ ਹੈ ਕਿ ਜਿਸ ਨੇ ਗੰਗਾ ਇਸ਼ਨਾਨ ਨਾ ਕੀਤਾ, ਬ੍ਰਾਹਮਣ ਦੀ ਪੂਜਾ ਨਾ ਕੀਤੀ, ਨਾ ਗਊ ਨਾ ਬ੍ਰਾਹਮਣ ਦੇ ਆਹਾਰ ਵਾਸਤੇ ਕੁਝ ਕੀਤਾ ਉਹ ਆਦਮੀ ਨਰਕਾਂ ਦਾ ਭਾਗੀ ਬਣਦਾ ਹੈ ਤੇ ਮਰਕੇ ਆਪਣੇ ਭੈੜੇ ਕਰਮਾਂ ਦਾ ਫਲ ਭੋਗਦਾ ਹੈ। ਭਾਈ ਕਿੱਕਰਾਂ ਬੀਜ ਕੇ ਬੇਰ ਨਹੀਂ ਮਿਲਦੇ"

ਇੰਜ ਪੰਡਿਤ ਆਪਣੇ ਪ੍ਰਵਚਨਾਂ ਰਾਹੀਂ ਆਪਣੇ 10-12 ਸਰੋਤਿਆਂ ਦੇ 'ਪਾਪ ਧੋ' ਰਹੇ ਸਨ ਤੇ ਮੰਤਰ ਮੁਗਧ ਹੋਏ ਸਰੋਤੇ ਸਿਰ ਹਿਲਾ ਹਿਲਾ ਕੇ ਇਹ ਪ੍ਰਭਾਵ ਦੇਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਪੰਡਿਤ ਜੀ ਦੀ ਕਹੀ ਗੱਲ ਉਨ੍ਹਾਂ ਨੂੰ ਸਮਝ ਆ ਰਹੀ ਸੀ।

ਅਸਰ ਦਾ ਪ੍ਰਤੱਖ ਰੂਪ ਸੁਬ੍ਹਾ-ਸ਼ਾਮ ਵੀ ਵੇਖਿਆ ਜਾ ਸਕਦਾ ਸੀ ਜਦੋਂ ਕੋਈ ਬਜ਼ੁਰਗ ਘਰੋਂ ਬਣੀ ਬਣਾਈ ਚਾਹ ਦੀ ਗੜਵੀ ਲੈ ਕੇ ਆ ਰਿਹਾ ਹੁੰਦਾ ਤੇ ਕੋਈ ਡੋਲੂ ਵਿਚ ਦੁੱਧ ਲੈ ਕੇ ਆ ਰਿਹਾ ਹੁੰਦਾ। ਜੀਹਦੀ ਘਰੇ ਵਾਹਵਾ ਚਲਦੀ ਸੀ ਉਹ ਚੰਗੀ ਚੋਖੀ ਰੋਟੀ ਘਰੋਂ ਬਣਾ ਕੇ ਲਿਆ ਰਿਹਾ ਹੁੰਦਾ। ਇਨ੍ਹਾਂ ਪ੍ਰਵਚਨਾਂ ਦੇ ਅਤੇ ਪ੍ਰਭਾਤ ਫੇਰੀ ਦੇ ਅਸਰ ਕਰਕੇ ਪੰਡਿਤ ਜੀਆਂ ਵਾਸਤੇ ਵਧੀਆ ਮੰਜਾ ਤੇ ਬਿਸਤਰਾ ਵੀ ਆ ਗਏ। ਕਿਸੇ ਨੇ ਪੰਡਿਤ ਨੂੰ ਘੜੀ ਦੇ ਦਿੱਤੀ ਤਾਂ ਜੋ ਉਹ ਟਾਈਮ ਦੇਖ ਸਕਣ। ਪੰਡਿਤ ਦੀ ਸੇਵਾ ਕਰਕੇ ਬਜ਼ੁਰਗ ਆਪਣਾ ਇਹ ਜੀਵਨ ਸਫਲਾ ਕਰਨਾ ਚਾਹੁੰਦੇ ਸਨ।

ਪ੍ਰਭਾਤ ਫੇਰੀਆਂ ਅਤੇ ਆਪਣੇ ਪ੍ਰਵਚਨਾ ਰਾਹੀਂ ਪੰਡਿਤ ਜੀ ਨੇ ਪਿੰਡ ਵਿੱਚ ਕਾਫੀ ਪ੍ਰਭਾਵ ਬਣਾ ਲਿਆ ਸੀ। ਉਨ੍ਹਾਂ ਨੇ ਲੋਕਾਂ ਨੂੰ ਕਸ਼ਟਾਂ ਦੇ ਉਪਾਅ ਦੱਸਣੇ ਵੀ ਸ਼ੁਰੂ ਕਰ ਦਿੱਤੇ। ਹਵਨ ਕਰਾਉਣ ਦੇ 101 ਰੁਪੈ ਫੀਸ ਵੀ ਕਰ ਦਿੱਤੀ। ਕਿਸੇ ਦੇ ਘਰੇ ਔਲਾਦ ਹੋਣ ਦਾ ਉਪਾਅ ਕਰਨ ਵਾਸਤੇ ਸੋਨੇ ਦੀ ਮੁੰਦਰੀ ਲੈ ਲਈ। ਪੰਡਿਤ ਜੀ ਨੂੰ ਧਰਮਸ਼ਾਲਾ ਵਾਲੀ ਜਗ੍ਹਾ ਠੀਕ ਨਾ ਲੱਗੀ ਤਾਂ ਉਨ੍ਹਾਂ ਨੇ ਕਿਹਾ ਕਿ ਜੇਕਰ ਕੋਈ ਖਾਲੀ ਘਰ ਹੋਵੇ ਤਾਂ ਉਥੇ ਬਸੇਰਾ ਕਰਨਾ ਠੀਕ ਹੋਵੇਗਾ। ਪੰਡਿਤ ਦੀ ਖੁਸ਼ਕਿਸਮਤੀ ਨੂੰ ਸਾਡੀ ਗਲੀ ਵਿਚ ਸਾਡੇ ਘਰ ਤੋਂ ਇਕ ਘਰ ਛੱਡ ਕੇ ਸਾਡੇ ਬਾਬਿਆਂ ਦੇ ਥਾਂ ਲਗਦੇ ਬਾਬੇ ਮੀਰ ਸਿਹੁੰ ਦਾ ਪੁਰਾਣਾ ਘਰ ਖਾਲੀ ਪਿਆ ਸੀ। ਪੰਡਿਤ ਨੇ ਘਰ ਦੀ ਘੋਖ ਪੜਤਾਲ ਤੋਂ ਬਾਅਦ ਘਰ ਦੇ ਯੋਗ ਹੋਣ ਦਾ ਐਲਾਨ ਕਰ ਦਿੱਤਾ। ਲਓ ਜੀ ਕਿਸੇ ਬਜ਼ੁਰਗ ਨੇ ਪੰਡਿਤ ਹੋਰਾਂ ਦਾ ਮੰਜਾ ਸਿਰ ਤੇ ਚੁੱਕਿਆ ਤੇ ਕਿਸੇ ਨੇ ਬਿਸਤਰਾ, ਕਿਸੇ ਦੇ ਹੱਥ ਵਿਚ ਗੜਵੀ ਤੇ ਕਿਸੇ ਦੇ ਡੋਲੂ ਤੇ ਨਾਲ ਪੰਡਿਤ ਹੋਰਾਂ ਕੋਲ ਉਨ੍ਹਾਂ ਦਾ ਕੱਪੜਿਆਂ ਵਾਲਾ ਝੋਲਾ, ਅੱਗੜ-ਪਿੱਛੜ ਧਰਮਸ਼ਾਲਾ ਤੋਂ ਬਾਹਰ ਆਏ।

ਜਿੱਥੋਂ ਇਨਾਂ ਲੋਕਾਂ ਨੇ ਸਾਡੀ ਗਲੀ ਵਿਚ ਵੜਨਾ ਸੀ, ਮੇਰੇ ਵੱਡੇ ਭਾਈ ਸਾਹਿਬ ਵੱਡੀ ਗਲੀ ਵਿਚ ਮੋੜ ਤੇ ਬੈਠੇ ਸਨ। ਉਹ ਲਾਮ-ਲਸ਼ਕਰ ਆਉਂਦੇ ਵੇਖ ਖੜੇ ਹੋ ਗਏ ਤੇ ਜਦੋਂ ਇਹ ਲੋਕ ਗਲੀ ਵਿਚ ਵੜਨ ਲੱਗੇ ਤਾਂ ਇਨ੍ਹਾਂ ਨੂੰ ਰੋਕ ਲਿਆ। ਸਭ ਤੋਂ ਅੱਗੇ ਘਰ ਦੇ ਮਾਲਕ ਸਾਡੇ ਬਾਬਾ ਜੀ ਸਨ। ਉਨ੍ਹਾਂ ਪੁੱਛਿਆ ਕਿ ਬਾਬਾ ਕਿੱਧਰ ਚੱਲੇ ਨੇ। ਬਾਬਾ ਕਹਿੰਦਾ ਪੰਡਿਤ ਜੀ ਸਾਡੇ ਘਰ ਰਹਿਣਗੇ ਤਾਂ ਬਾਈ ਜੀ ਕਹਿਣ ਲੱਗੇ ਕੀ ਇਸ ਬੰਦੇ ਦਾ ਅੱਗਾ ਪਿੱਛਾ ਜਾਣਦੇ ਹੋ ਕੌਣ ਹੈ ਜਾਂ ਤੁਹਾਨੂੰ ਪਤਾ ਹੈ ਇਹ ਪਹਿਲਾਂ ਕਿਧਰੋਂ ਚੋਰੀ ਜਾਂ ਕਤਲ ਕਰਕੇ ਤਾਂ ਨਹੀਂ ਭੱਜਾ। ਬਜ਼ੁਰਗ ਰਲਕੇ ਭਾਈ ਸਾਹਿਬ ਦੇ ਗਲ ਪੈ ਗਏ।

ਉਹ ਸਾਰੇ ਬਜ਼ੁਰਗ ਸਨ ਤੇ ਭਾਈ ਸਾਹਿਬ ਅਜੇ ਜਵਾਨ ਸਨ ਤੇ ਬਜ਼ੁਰਗ ਸਨ ਵੀ ਆਪਣੇ ਘਰਾਂ ਦੇ ਤੇ ਨੇੜੇ ਤੇੜੇ ਦੇ। ਉਨ੍ਹਾਂ ਨਾਲ ਬੋਲ ਵਿਗਾੜ ਵੀ ਮੁਸ਼ਕਲ ਸੀ। ਬਾਈ ਹੋਰਾਂ ਬਹੁਤ ਕਿਹਾ ਕਿ ਆਦਮੀ ਕੰਮ ਤੇ ਚਲੇ ਜਾਂਦੇ ਹਨ ਅਤੇ ਔਰਤਾਂ ਵੀ ਨਰਮਾਂ-ਕਪਾਹ ਚੁਗਦੀਆਂ ਹਨ। ਜੇ ਕਿਧਰੇ ਇਹ ਮਹਾਂ-ਪੁਰਸ਼ ਕਿਸੇ ਦੇ ਘਰੋਂ ਸਭ ਕੁੱਝ ਸੰਭਰ ਕੇ ਲੈ ਗਿਆ ਤਾਂ ਕੌਣ ਜ਼ੁੰਮੇਵਾਰ ਹੋਵੇਗਾ। ਪਰ ਬਜ਼ੁਰਗਾਂ ਉਪਰ ਪੰਡਿਤ ਦਾ ਜਾਦੂ ਸਵਾਰ ਸੀ। ਉਹ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ਸਨ। ਅਖੀਰ ਬਾਈ ਜੀ ਪੰਡਿਤ ਨੂੰ ਮੁਖਾਤਿਬ ਹੋਏ ਕਿ ਪੰਡਿਤ ਜੀ ਜੇ ਕਿਤੇ ਤੁਸੀਂ ਇਸ ਗਲੀ ਵਿਚ ਕਿਧਰੇ ਦਿਸ ਗਏ ਤਾਂ ਤੁਹਾਡੀ ਲੱਤ ਬਾਂਹ ਤਾਂ ਹੈ ਨੀਂ। ਸੁਣਦੇ ਸਾਰ ਪੰਡਿਤ ਠਠੰਬਰ ਗਿਆ ਤੇ ਭਗਤਾਂ ਨੂੰ ਹੁਕਮ ਦਿੱਤਾ ਕਿ ਜੇਕਰ 'ਮੁੰਡਾ' ਇਤਰਾਜ਼ ਕਰਦਾ ਹੈ ਤਾਂ ਉਹ ਹਰਗਿਜ਼ ਉਸ ਖਾਲੀ ਘਰ ਨਹੀਂ ਜਾਣਗੇ ਅਤੇ ਧਰਮਸ਼ਾਲਾ ਵਿਚ ਹੀ ਰਹਿਣਗੇ। ਇਸਤੇ ਸਾਰਾ ਲਾਮ-ਲਸ਼ਕਰ ਬਾਈ ਜੀ ਨੂੰ ਕੋਸਦਾ ਵਾਪਸ ਚਲਾ ਗਿਆ। ਪੰਡਿਤ ਦਾ ਕੰਮ ਜਾਰੀ ਰਿਹਾ।

20-25 ਦਿਨਾਂ ਬਾਅਦ ਵੀ ਪੰਡਿਤ ਦੀ ਪ੍ਰਭਾਤ ਫੇਰੀ ਸੁਣਾਈ ਨਾ ਦਿੱਤੀ। ਦੋ ਤਿੰਨ ਬਜ਼ੁਰਗ ਤਾਂ ਇਸ ਚਿੰਤਾ ਵਿਚ ਸੌਂ ਨਾ ਸਕੇ ਕਿ ਕਿਧਰੇ ਪੰਡਿਤ ਨੂੰ ਕੁਝ ਹੋ ਨਾ ਗਿਆ ਹੋਵੇ। ਮੂੰਹ ਹਨੇਰੇ ਧਰਮਸ਼ਾਲਾ ਜਦੋਂ ਪੰਡਿਤ ਦਾ ਪਤਾ ਲੈਣ ਗਏ ਪਰ ਉਨ੍ਹਾਂ ਨੂੰ ਪੰਡਿਤ ਉਥੇ ਦਿਖਾਈ ਨਾ ਦਿੱਤਾ। ਇਕ ਅੱਧ ਨੂੰ ਤਾਂ ਉਦੋਂ ਹੀ ਸੂਰਤ ਆ ਗਈ ਕਿ ਭਾਣਾ ਵਰਤ ਚੁੱਕਾ ਹੈ, ਪੰਛੀ ਉੱਡ ਚੁੱਕੇ ਸਨ। ਕੁਝ ਇਕ ਨੂੰ ਅਜੇ ਵੀ ਵਿਸ਼ਵਾਸ ਸੀ ਕਿ ਸ਼ਾਇਦ ਰਾਤ ਕਿਧਰੇ ਪੰਡਿਤ ਦੀ ਤਬੀਅਤ ਵਗੈਰਾ ਖਰਾਬ ਹੋ ਗਈ ਹੋਵੇ ਤੇ ਕੋਈ ਉਨ੍ਹਾਂ ਨੂੰ ਆਪਣੇ ਘਰ ਲੈ ਗਿਆ ਹੋਵੇ। ਪਰ ਦਿਨ ਦੇ ਚੜਾਅ ਤੱਕ ਮਾਮਲਾ ਸਾਫ ਹੋ ਚੁੱਕਾ ਸੀ ਕਿ ਪੰਡਿਤ ਹੋਰਾਂ ਨੂੰ ਹੁਣ ਭਾਪਣ ਲੱਗਾ ਸੀ ਕਿ ਜਿਨ੍ਹਾਂ ਜਿਨ੍ਹਾਂ ਨੂੰ ਤਕਲੀਫ ਸੀ ਉਹ ਹਵਨ ਜਾਂ ਉਪਾਅ ਕਰਾਉਣ ਲਈ ਜਿੰਨੇ ਕੁਝ ਝਾੜ ਸਕਦੇ ਸਨ ਝਾੜ ਚੁੱਕੇ ਸਨ ਹੁਣ ਸਿਰਫ ਮੁਫਤ ਵਾਲੀਆਂ ਬੀਬੀਆਂ ਹੀ ਹੱਥ ਦਿਖਾਉਣ ਆਉਂਦੀਆਂ ਸਨ। ਸੋ ਪੰਡਿਤ ਖਿਸਕ ਗਿਆ।

ਤਿੰਨ ਚਾਰ ਸਾਲ ਬਾਅਦ ਓਹੀ ਪੰਡਿਤ ਸਾਡੇ ਪਿੰਡ ਦੇ ਅਜਮੇਰ ਸਿੰਘ ਦੇ ਬਠਿੰਡੇ ਸਟੇਸ਼ਨ ਤੇ ਅੜਿੱਕੇ ਆ ਗਏ। ਉਸ ਦੇ ਕੋਲ ਘੜੀ ਤੋਂ ਸਿਵਾਏ ਕੁਝ ਨਹੀਂ ਸੀ ਉਗਰਾਹਿਆ ਜਾ ਸਕਦਾ। ਸੋ ਉਸ ਨੇ ਘੜੀ ਵੀ ਉਤਰਵਾ ਲਈ। ਪੰਡਿਤ ਉਸ ਦੀਆਂ ਮਿੰਨਤਾ ਤਰਲੇ ਕੱਢਕੇ ਭੱਜ ਨਿਕਲਿਆ। ✪

## ✪ ਫਿਨਸੀਆਂ

**ਜਿੰਦਰਜੀਤ, ਮੁਹਾਲੀ**

ਦੋ ਕੁ ਮਹੀਨੇ ਪਹਿਲਾਂ ਮੈਂ 'ਦੇਸ਼ ਸੇਵਕ' 'ਚ ਉਪ ਸੰਪਾਦਕ ਵਜੋਂ ਕੰਮ ਕਰਦਾ ਸਾਂ। ਇਕ ਦਿਨ ਮੈਂ ਦੇਖਿਆ ਕਿ ਮੇਰੇ ਚਿਹਰੇ ਤੇ ਬਾਂਹ'ਤੇ ਦੋ ਮੋਟੀਆਂ ਫਿਨਸੀਆਂ ਨਿਕਲ ਆਈਆਂ ਹਨ। ਮੈਂ ਆਪਣੇ ਸਮਾਚਾਰ ਸੰਪਾਦਕ ਨੂੰ ਇਸ ਬਾਰੇ ਦੱਸਿਆ। ਉਨ੍ਹਾਂ ਨੇ ਡਾਕਟਰ ਦੀ ਸਲਾਹ ਲੈਣ ਨੂੰ ਕਿਹਾ। ਮੈਂ ਆਪਣੇ ਸ਼ਹਿਰ-ਚਮਕੌਰ ਸਾਹਿਬ' ਵਿਖੇ ਸਵੇਰ ਸਾਰ ਆ ਗਿਆ। ਮੈਨੂੰ ਵੇਖਕੇ ਹੈਰਾਨ-ਪ੍ਰੇਸ਼ਾਨ ਹੋਏ ਘਰ ਵਾਲੇ ਮੈਨੂੰ ਖਮਾਣੋਂ ਨੇੜੇ ਇਕ ਸੀਤਲਾ ਮਾਤਾ ਦੇ ਮੰਦਰ 'ਚ ਲੈ ਕੇ ਜਾਣ ਲਈ ਜ਼ਿੱਦ ਕਰਨ ਲੱਗੇ। ਮੀਂਹ ਪੈਂਦੇ 'ਚ ਹੀ ਮਾਤਾ ਦੇ ਮੰਦਰ 'ਚ ਮੈਨੂੰ ਲਿਜਾਇਆ ਗਿਆ। ਮੈਂ ਉਥੇ ਕਿਸੇ ਢੋਂਗ ਕਰਨ ਤੋਂ ਨਜ਼ਰ ਬਚਾ ਕੇ ਬਚਿਆ ਰਿਹਾ। ਮੇਰੇ ਘਰ ਵਾਲੇ ਖੁਸ਼ ਸਨ ਕਿ ਮੈਂ ਮੱਥਾ ਟੇਕ ਆਇਆ ਹਾਂ ਤੇ ਉਨ੍ਹਾਂ ਨੂੰ ਪੂਰਨ ਆਸ ਸੀ ਕਿ ਮੈਂ ਠੀਕ ਹੋ ਜਾਵਾਂਗਾ। ਕੁਝ ਦਿਨਾਂ ਬਾਅਦ ਜਿਵੇਂ ਕਿ ਮੈਡੀਕਲ ਸਾਇੰਸ ਦੇ ਨਿਯਮਾਂ ਮੁਤਾਬਕ ਹੋਣਾ ਹੀ ਹੈ, ਮੈਂ ਬਿਲਕੁਲ ਠੀਕ ਹੋ ਗਿਆ। ਘਰ ਵਾਲੇ ਕਹਿ ਰਹੇ ਸਨ ਕਿ ਇਹ ਮਾਤਾ ਦੀ ਕਿਰਪਾ ਹੈ। ਮੈਂ ਫਿਰ ਉਨ੍ਹਾਂ ਨੂੰ ਕਿਹਾ ਕਿ ਮੈਂ ਤਾਂ ਮਾਤਾ ਅੱਗੇ ਮੱਥਾ ਹੀ ਨਹੀਂ ਸੀ ਟੇਕਿਆ, ਨਾ ਹੀ ਪ੍ਰਸ਼ਾਦ ਖਾਧਾ ਤੇ ਨਾ ਹੀ ਕੋਈ ਸੁੱਖ ਸੁੱਖੀ ਸੀ। ਇਹ ਬਿਮਾਰੀ ਤਾਂ ਕੁਝ ਸਮੇਂ ਬਾਦ ਆਪਣੇ ਆਪ ਠੀਕ ਹੋਣੀ ਸੀ। ਪਰ ਉਹ ਅਜਿਹਾ ਮੰਨਣ ਲਈ ਅਜੇ ਵੀ ਤਿਆਰ ਨਹੀਂ। ਮੈਨੂੰ ਉਨ੍ਹਾਂ ਦੀ ਮਾਨਸਿਕਤਾ ਤੇ ਤਰਸ ਆਉਂਦਾ ਹੈ।

## ਟੂਣੇ ਦਾ ਮੁਰਗਾ

**✪ ਸਤੀਸ਼ ਕੁਮਾਰ, ਆਲੋਵਾਲ**

ਰੋਜ਼ਾਨਾ ਦੀ ਤਰ੍ਹਾਂ ਉਸ ਸ਼ਾਮ ਨੂੰ ਖਾਣਾ ਖਾਣ ਤੋਂ ਬਾਅਦ ਸੈਰ ਕਰਨ ਲਈ ਸੜਕ ਵੱਲ ਨਿਕਲਿਆ। ਮੈਂ ਸਹਿਜ ਸੁਭਾਅ ਹੀ ਅਜੇ ਥੋੜੀ ਦੂਰ ਹੀ ਪਹੁੰਚਿਆ ਸੀ ਕਿ ਪਿੰਡੋਂ ਬਾਹਰਲੀ ਗੁੱਗਾ ਮਾੜੀ ਉਪਰ ਦੀਵਾ ਜਗਦਾ ਵੇਖਿਆ। ਮੇਰੇ ਮਨ ਵਿਚ ਉਤਸੁਕਤਾ ਜਾਗੀ ਕਿ ਸ਼ਾਇਦ ਉਸ ਜਗਾ ਕੋਈ ਟੂਣਾ ਕਰਕੇ ਗਿਆ ਹੋਵੇ। ਪਰ ਉਥੇ ਜਾ ਕੇ ਮੈਂ ਵੇਖਿਆ ਕਿ ਇਹ ਤਾਂ ਕਿਸੇ ਭਗਤ ਵਲੋਂ ਦੇਵਤੇ ਨੂੰ ਖੁਸ਼ ਕਰਨ ਲਈ ਸ਼ਾਇਦ ਚੜ੍ਹਾਵਾ ਚੜ੍ਹਾਇਆ ਗਿਆ ਸੀ ਜਿਸ ਵਿਚ ਸੰਧੂਰ, ਚੂੜੀਆਂ, ਹੋਰ ਸਮਾਨ ਅਤੇ ਇਕ ਜਿੰਦਾ ਮੁਰਗਾ ਵੀ ਸੀ।

ਬਾਕੀ ਸਮਾਨ ਤਾਂ ਮੈਂ ਉਸ ਜਗਾ ਹੀ ਰਹਿਣ ਦਿੱਤਾ ਅਤੇ ਜੋ ਮੇਰੇ ਕੰਮ ਦੀ ਚੀਜ਼ ਮੁਰਗਾ ਸੀ ਉਸ ਨੂੰ ਮੈਂ ਚੁੱਕ ਲਿਆਂਦਾ। ਆਪਣੇ ਦੋਸਤ ਨਾਲ ਮਿਲਕੇ ਦੂਸਰੇ ਦਿਨ ਮੁਰਗਾ ਬਣਾ ਕੇ ਹੋਰ ਪੰਜਛੇ ਅਗਾਂਹਵਧੂ ਵਿਚਾਰਾਂ ਵਾਲੇ ਦੋਸਤਾਂ ਨਾਲ ਮਿਲ ਕੇ ਖਾਧਾ। ਪਿਛਾਂਹ ਖਿੱਚੂ ਸੋਚ ਵਾਲੇ ਲੋਕਾਂ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਸਾਨੂੰ ਬਹੁਤ ਡਰਾਇਆ ਕਿ ਤੁਸੀਂ ਤਾਂ ਬੱਸ ਦੋ ਚਾਰ ਦਿਨ ਦੇ ਹੀ ਮਹਿਮਾਨ ਹੋ ਕਿਉਂਕਿ ਜੋ ਆਦਮੀ ਮੁਰਗਾ ਅਤੇ ਹੋਰ ਸਮੱਗਰੀ ਚੜ੍ਹਾ ਕੇ ਆਇਆ ਸੀ ਉਸ ਨੇ ਮੈਨੂੰ ਇਹ ਸਾਰਾ ਕੁੱਝ ਕਰਦੇ ਨੂੰ ਦੇਖ ਲਿਆ ਸੀ ਅਤੇ ਉਸਨੇ ਪ੍ਰਚਾਰ ਕੀਤਾ ਸੀ ਕਿ ਇਹ ਲੜਕਾ ਹੁਣ ਨਹੀਂ ਬਚਦਾ। ਪ੍ਰੰਤੂ ਇਸ ਘਟਨਾ ਨੂੰ ਇਕ ਸਾਲ ਬੀਤ ਜਾਣ ਦੇ ਬਾਵਜੂਦ ਵੀ ਸਾਨੂੰ ਕੁਝ ਨਾ ਹੋਣ ਕਰਕੇ ਉਸ ਨੂੰ ਮਨ ਵਿਚ ਪਛਤਾਵਾ ਹੋ ਰਿਹਾ ਸੀ ਕਿ 250 ਸੌ ਐਵੇਂ ਹੀ ਗਵਾਏ।

ਅਸੀਂ ਦੋਸਤਾਂ ਨੇ ਬਾਅਦ ਵਿਚ ਜੋ ਸਾਡਾ ਕੁਝ ਵਿਗਾੜਨ ਵਿਚ ਵਿਸ਼ਵਾਸ ਰਖਦੇ ਸਨ, ਉਨ੍ਹਾਂ ਨੂੰ ਸਮਝਾਇਆ ਕਿ ਟੂਣੇ ਕਰਨ ਜਾਂ ਮਾਸੂਮ ਜਾਨਵਰਾਂ ਦੀ ਬਲੀਆਂ ਦੇਣ ਨਾਲ ਤੁਹਾਡੀ ਜਾਨ ਦਾ ਕੋਈ ਸੁਧਾਰ ਨਹੀਂ ਹੋਣਾ ਸਗੋਂ ਇਸ ਤਰ੍ਹਾਂ ਕਰਨ ਨਾਲ ਬਰਬਾਦੀ ਹੀ ਹੋਣੀ ਹੈ।

## ਰਹੱਸਮਈ ਬੀਜ

**ਬਲਦੇਵ ਸਿੰਘ ਲੱਧੂਵਾਲਾ**

ਮੈਂ ਜਦ ਤੋਂ ਤਰਕਸ਼ੀਲ ਲਹਿਰ ਨਾਲ ਜੁੜਿਆ ਹਾਂ ਮੈਨੂੰ ਲੋਕਾਂ ਦੇ ਤਰ੍ਹਾਂ ਤਰ੍ਹਾਂ ਦੇ ਸਵਾਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਮਾਜ ਵਿੱਚ ਫੈਲੇ ਅੰਧਵਿਸ਼ਵਾਸ਼ਾਂ ਕਰਕੇ ਲੋਕ ਹਰ ਨਿੱਕੀ ਜਿਹੀ ਗੱਲ ਨੂੰ ਵਹਿਮਾਂ ਭਰਮਾਂ ਨਾਲ ਜੋੜ ਕੇ ਵੇਖਦੇ ਹਨ ਤੇ ਫਿਰ ਇਸ ਚੱਕਰ ਵਿੱਚ ਪੈ ਕੇ ਆਪਣੀ ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਲਗਭਗ 4 ਸਾਲ ਪਹਿਲਾਂ ਅਸੀਂ ਆਪਣੇ ਪਿੰਡ ਵਿੱਚ ਯੂਥ ਕਲੱਬ ਦੇ ਨੌਜਵਾਨਾਂ ਦੇ ਸਹਿਯੋਗ ਨਾਲ ਤਰਕਸ਼ੀਲ ਨਾਟਕਾਂ ਦਾ ਪ੍ਰੋਗਰਾਮ ਕਰਵਾਇਆ ਜਿਸ ਵਿੱਚ ਲੋਕਾਂ ਨੇ ਭਰਵੀਂ ਸ਼ਮੂਲੀਅਤ ਕੀਤੀ ਤੇ ਚੰਗਾ ਪ੍ਰਭਾਵ ਵੀ ਕਬੂਲਿਆ। ਉਸ ਪ੍ਰੋਗਰਾਮ ਤੋਂ ਕੁਝ ਦਿਨ ਬਾਅਦ ਮੈਂ ਆਪਣੀ ਦੁਕਾਨ ਤੇ ਬੈਠਾ ਕੰਮ ਕਰ ਰਿਹਾ ਸਾਂ ਕਿ ਪਿੰਡ ਦਾ ਇੱਕ ਵਿਅਕਤੀ ਮੇਰੇ ਕੋਲ ਆ ਕੇ ਕਹਿਣ ਲੱਗਾ ਕਿ ਤੁਸੀਂ ਤਾਂ ਇਸ ਗੱਲ ਦਾ ਪ੍ਰਚਾਰ ਕਰਦੇ ਹੋ ਕਿ ਭੂਤਾਂ ਪ੍ਰੇਤਾਂ ਤੇ ਗੈਬੀ ਸ਼ਕਤੀਆ ਦੀ ਕੋਈ ਹੋਂਦ ਨਹੀਂ ਹੁੰਦੀ ਪਰ ਸਾਡੇ ਘਰ ਵਿੱਚ ਇਹ ਗੱਲ ਸ਼ਰੇਆਮ ਵਾਪਰ ਰਹੀ ਹੈ। ਅਸੀਂ ਆਪਣੇ ਘਰ ਵਿੱਚ ਵਾਪਰ ਰਹੀ ਅਲੋਕਾਰੀ ਘਟਨਾ ਤੋਂ ਪ੍ਰੇਸ਼ਾਨ ਹਾਂ ਤੇ ਇਸ ਦੇ ਇਲਾਜ ਲਈ ਕਈ ਡੇਰਿਆਂ ਉੱਪਰ ਬਾਬਿਆਂ ਦੀਆਂ ਚੌਂਕੀਆਂ ਵੀ ਭਰ ਚੁੱਕੇ ਹਾਂ। ਉਸ ਨੇ ਦੱਸਿਆ ਕਿ ਘਰ ਦੇ ਪਿਛਲੇ ਪਾਸੇ ਲੱਗੇ ਫਰਵਾਂਹ ਦੇ ਦਰੱਖਤ ਦੇ ਬੀਜ ਜਦ ਧਰਤੀ ਉੱਪਰ ਡਿੱਗਦੇ ਹਨ ਤਾਂ ਦੁਪਹਿਰ ਵੇਲੇ 2 ਤੋਂ 3 ਫੁੱਟ ਤੱਕ ਉੱਚੇ ਬੁੜ੍ਹਕਦੇ ਹਨ। ਭਲਾਂ ਬੀਜਾਂ ਦੇ ਬੁੜ੍ਹਕਣ ਦਾ ਕੀ ਕੰਮ ਹੋਇਆ? ਅਸੀਂ ਤਾਂ ਇਹ ਮੰਨਦੇ ਹਾਂ ਕਿ ਸਾਡੇ ਘਰ ਵਿੱਚ ਕਿਸੇ ਸ਼ਰੀਕ ਨੇ ਕੁਝ ਕਰਵਾ ਦਿੱਤਾ ਹੈ। ਇਸ ਘਟਨਾ ਤੋਂ ਸਾਨੂੰ ਇਹ ਵੀ ਡਰ ਲੱਗਦਾ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਸਾਡਾ ਕੋਈ ਨਾ ਕੋਈ ਨੁਕਸਾਨ ਜ਼ਰੂਰ ਹੋਵੇਗਾ। ਸਾਡੇ ਸਾਰੇ ਰਿਸ਼ਤੇਦਾਰ ਵੀ ਇਹ ਮੰਨਦੇ ਹਨ ਕਿ ਅਜਿਹਾ ਘਰ ਵਿੱਚ ਕਿਸੇ 'ਓਪਰੀ ਸ਼ੈਅ' ਦੇ ਅਸਰ ਕਾਰਨ ਹੀ ਹੋ ਰਿਹਾ ਹੈ। ਉਸ ਵਿਅਕਤੀ ਨੇ ਮੈਥੋਂ ਸਹਿਯੋਗ ਦੀ ਮੰਗ ਕਰਦਿਆਂ ਉਹਨਾਂ ਦਾ ਇਹ ਮਸਲਾ ਕਿਸੇ ਨਾ ਕਿਸੇ ਢੰਗ ਨਾਲ ਹੱਲ ਕਰਨ ਲਈ ਆਖਿਆ। ਕਲੱਬ ਦੇ ਕਈ ਮੈਂਬਰਾਂ ਨੇ ਵੀ ਇਸ ਗੱਲ ਦੀ ਪੜਤਾਲ ਕਰਨ ਦਾ ਸੁਝਾਅ ਦਿੱਤਾ।

ਅਸੀਂ ਅਗਲੇ ਦਿਨ ਸੰਬੰਧਿਤ ਵਿਅਕਤੀ ਦੇ ਘਰ ਜਾ ਕੇ ਪੜਤਾਲ ਕਰਨ ਦਾ ਫੈਸਲਾ ਲਿਆ। ਜਦ ਅਸੀਂ ਉਸਦੇ ਘਰ ਜਾ ਕੇ ਵੇਖਿਆ ਤਾਂ ਫਰਵਾਂਹ ਦੇ ਰੁੱਖ ਹੇਠਾਂ ਬਾਜਰੇ ਦੇ ਦਾਣਿਆਂ ਵਰਗੇ ਅਨੇਕਾਂ ਬੀਜ ਖਿਲਰੇ ਪਏ ਸਨ। ਉਹਨਾਂ ਵਿੱਚੋਂ ਕੁਝ ਉੱਪਰ ਵੱਲ ਨੂੰ ਬੁੜ੍ਹਕ ਰਹੇ ਸਨ। ਇਹ ਵੇਖ ਕੇ ਇੱਕ ਵਾਰ ਤਾਂ ਅਸੀਂ ਵੀ ਹੈਰਾਨ ਹੋਏ। ਮੈਂ ਕੁਝ ਬੀਜਾਂ ਨੂੰ ਸ਼ੀਸ਼ੀ ਵਿੱਚ ਪਾਇਆ ਤੇ ਉਹਨਾਂ ਨੂੰ ਇਹ ਆਖ ਕੇ ਵਾਪਸ ਆਇਆ ਕਿ ਇੱਕ ਦੋ ਦਿਨਾਂ ਵਿੱਚ ਸਾਰੀ ਗੱਲ ਤੁਹਾਡੇ ਸਾਹਮਣੇ ਸਾਫ਼ ਕਰ ਦਿਆਂਗੇ। ਪਰ ਇੱਕ ਗੱਲ ਤਾਂ ਪੱਕੀ ਹੈ ਕਿ ਇਹਨਾਂ ਬੀਜ ਨੁਮਾ ਦਾਣਿਆਂ ਵਿੱਚ ਕਿਸੇ ਕਿਸਮ ਦੀ ਕੋਈ ਓਪਰੀ ਕਸਰ ਨਹੀਂ ਹੈ ਤੇ ਨਾ ਹੀ ਇਸ ਤਰ੍ਹਾਂ ਦੀਆਂ ਚੀਜ਼ਾਂ ਦੀ ਕੋਈ ਹੋਂਦ ਹੁੰਦੀ ਹੈ। ਜਦ ਅਸੀਂ ਨਰਸਰੀ ਵਿਭਾਗ ਨਾਲ ਸੰਪਰਕ ਕੀਤਾ ਤਾਂ ਉੱਥੋਂ ਪਤਾ ਲੱਗਿਆ ਕਿ ਫਰਵਾਂਹ ਦੇ ਰੁੱਖ ਦੇ ਤਾਂ ਬੀਜ ਹੀ ਨਹੀਂ ਹੁੰਦੇ। ਉਸਨੂੰ ਤਾਂ ਤੂਤ ਤੇ ਪਾਪੂਲਰ ਦੇ ਰੁੱਖਾਂ ਵਾਂਗ ਕਲਮਾਂ ਨਾਲ ਹੀ ਉਗਾਇਆ ਜਾਂਦਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਸੀ ਕਿ ਇਹ ਬੀਜਨੁਮਾ ਦਾਣੇ ਕਿਸਦੇ ਹਨ। ਅਸੀਂ ਅਗਲੇ ਦਿਨ ਫਿਰ ਜਾ ਕੇ ਰੁੱਖ ਦੀ ਜਾਂਚ ਕੀਤੀ ਤਾਂ ਵੇਖਿਆ ਕਿ ਰੁੱਖ ਵਿੱਚ ਇੱਕ ਖੱਡ ਵੀ ਸੀ ਜਿਸ ਵਿੱਚ ਅਣਪਛਾਤੀ ਕਿਸਮ ਦੇ ਅਨੇਕਾਂ ਛੋਟੇ ਛੋਟੇ ਜੀਵ ਤੁਰ ਫਿਰ ਰਹੇ ਸਨ। ਇਹ ਵੇਖ ਕੇ ਸਾਡੇ ਮਨ ਵਿੱਚ ਖਿਆਲ ਆਇਆ ਕਿ ਉਹ ਬੀਜਨੁਮਾ ਦਾਣੇ ਉਹਨਾਂ ਜੀਵਾਂ ਦੇ ਅੰਡੇ ਹੋ ਸਕਦੇ ਹਨ। ਜਦ ਸ਼ੀਸ਼ੀ ਵਿੱਚ ਪਾਏ ਉਹਨਾਂ ਦਾਣਿਆਂ ਦੀ ਲੈਬੋਰਟਰੀ ਤੋਂ ਜਾਂਚ ਕਰਵਾਈ ਗਈ ਤਾਂ ਗੱਲ ਸਾਫ਼ ਹੋ ਗਈ। ਬੁੜ੍ਹਕਣ ਵਾਲੇ ਦਾਣੇ ਅਸਲ ਵਿੱਚ ਉਹਨਾਂ ਜੀਵਾਂ ਦੇ ਅੰਡੇ ਸਨ ਜਿਹੜੇ ਗਰਮੀ ਕਾਰਣ ਧਰਤੀ ਤੋਂ ਉੱਪਰ ਬੁੜ੍ਹਕਦੇ ਸਨ। ਜਦ ਅਸੀਂ ਪਿੰਡ ਆ ਕੇ ਪਰਿਵਾਰ ਤੇ ਪਿੰਡ ਵਾਲਿਆਂ ਨੂੰ ਇਹ ਗੱਲ ਦੱਸੀ ਤਾਂ ਸਾਰਿਆਂ ਦੀ ਸਾਡੀ ਪੜਤਾਲ ਉਪਰੰਤ ਤਸੱਲੀ ਹੋ ਗਈ ਤੇ ਉਹ ਸਾਰੇ ਇਹ ਗੱਲ ਮੰਨ ਗਏ ਕਿ ਕਿਸੇ ਵੀ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਜ਼ਰੂਰ ਹੁੰਦਾ ਹੈ ਜਿਸਦੀ ਪੜਤਾਲ ਕਰਨ ਤੇ ਸੱਚ ਸਾਹਮਣੇ ਆ ਜਾਂਦਾ ਹੈ। ✪

ਸਮਕਾਲੀ

# ਜਲੂਸਾਂ 'ਤੇ ਰੋਕ

ਖੁਸ਼ਵੰਤ ਸਿੰਘ

ਹਮੇਸ਼ਾਂ ਵਾਂਗ ਦਿੱਲੀ ਦੇ ਸਿੱਖਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਉੱਤੇ ਨਗਰ ਕੀਰਤਨ ਕੱਢਿਆ। ਬਿਨਾਂ ਸ਼ੱਕ ਇਹ ਪਿਛਲੇ ਸਾਲਾਂ ਵਾਂਗ ਸ਼ਾਨਦਾਰ ਦ੍ਰਿਸ਼ ਸੀ: ਔਰਤਾਂ-ਮਰਦਾਂ ਦੀਆਂ ਇਕ ਮੀਲ ਲੰਮੀਆਂ ਕਤਾਰਾਂ, ਹੱਥਾਂ ਵਿਚ ਨੰਗੀਆਂ ਕਿਰਪਾਨਾਂ ਫੜੀ ਪੰਜ ਪਿਆਰੇ, ਬੈਂਡ-ਵਾਜੇ, ਲਾਠੀਆਂ, ਕਿਰਪਾਨਾਂ ਅਤੇ ਚੱਕਰੀਆਂ ਨਾਲ ਆਪਣੀ ਕਾਰੀਗਰੀ ਦਿਖਾਉਂਦੀਆਂ ਹੋਈਆਂ ਗੱਤਕਾ ਪਾਰਟੀਆਂ, ਸਜੀ ਹੋਈ ਪਾਲਕੀ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਸਨ, ਪਿੱਛੇ-ਪਿੱਛੇ ਭਜਨ ਗਾਉਂਦੀਆਂ ਔਰਤਾਂ। ਆਵਾਜਾਈ ਬਿਲਕੁਲ ਰੁਕ ਗਈ, ਰਸਤੇ ਵਿਚਕਲੀਆਂ ਦੁਕਾਨਾਂ ਦੇ ਮਾਲਕਾਂ ਨੇ ਸ਼ਟਰ ਹੇਠਾਂ ਸੁੱਟ ਲਏ। ਇਸ ਨਗਰ ਕੀਰਤਨ ਨੂੰ ਇਕ ਇਤਿਹਾਸਕ ਗੁਰਦੁਆਰੇ ਤੋਂ ਦੂਸਰੇ ਤਕ ਦੇ ਫਾਸਲੇ ਨੂੰ ਤੈਅ ਕਰਨ ਵਿਚ ਕਈ ਘੰਟੇ ਲੱਗ ਗਏ। ਸ਼ਹਿਰ ਦਾ ਜਨ-ਜੀਵਨ 6 ਘੰਟਿਆਂ ਤਕ ਠਹਿਰ ਗਿਆ। ਇਸ ਤਰ੍ਹਾਂ ਦੇ ਹਰ ਜਲੂਸ ਲਈ ਸਮਾਜ ਨੂੰ ਲੱਖਾਂ ਰੁਪਏ ਦੀ ਕੀਮਤ ਚੁਕਾਉਣੀ ਪੈਂਦੀ ਹੈ, ਜਿਸ ਦੀ ਸਕੂਲ, ਹਸਪਤਾਲ ਆਦਿ ਬਣਾਉਣ ਲਈ ਬਿਹਤਰ ਵਰਤੋਂ ਕੀਤੀ ਜਾ ਸਕਦੀ ਹੈ। ਦਿੱਲੀ ਵਿਚ ਜੋ ਕੁਝ ਹੁੰਦਾ ਹੈ, ਉਹੋ ਸਾਰੇ ਵੱਡੇ ਸ਼ਹਿਰਾਂ, ਜਿਥੇ ਸਿੱਖਾਂ ਦੀ ਵਾਹਵਾ ਆਬਾਦੀ ਹੈ, ਵਿਚ ਹੁੰਦਾ ਹੈ। ਹਰ ਸਾਲ ਤਿੰਨ ਵਾਰ ਨਗਰ ਕੀਰਤਨ ਕੱਢੇ ਜਾਂਦੇ ਹਨ(ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ, ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਨ, ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ)। ਇਸੇ ਤਰ੍ਹਾਂ ਹੋਰਨਾਂ ਧਰਮਾਂ ਦੀਆਂ ਸ਼ੋਭਾ ਯਾਤਰਾਵਾਂ ਤੇ ਜਲੂਸਾਂ ਬਾਰੇ ਵੀ ਕਿਹਾ ਜਾ ਸਕਦਾ ਹੈ।

ਮੈਂ ਅਕਸਰ ਇਹ ਸੋਚਦਾ ਰਿਹਾ ਹਾਂ ਕਿ ਅਜਿਹੇ ਆਯੋਜਨਾਂ ਦੀ ਆਪਣੀ ਇਸ ਰਾਸ਼ਟਰੀ ਆਦਤ ਦੇ ਖਿਲਾਫ ਲਿਖਾਂ, ਜਿਸ ਕਾਰਨ ਹਜ਼ਾਰਾਂ ਨਾਗਰਿਕਾਂ ਨੂੰ ਆਪਣੀ ਰੋਜ਼ਾਨਾ ਦੀ ਰੋਟੀ-ਰੋਜ਼ੀ ਤੋਂ ਵਾਂਝਿਆਂ ਹੋਣਾ ਪੈਂਦਾ ਹੈ ਅਤੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਆਯੋਜਨਾਂ ਕਾਰਨ ਲੋਕ ਵਕਤ ਸਿਰ ਆਪਣੇ ਕੰਮਾਂ-ਕਾਰਾਂ ਉੱਤੇ ਨਹੀਂ ਪਹੁੰਚ ਸਕਦੇ। ਰੇਲ ਗੱਡੀਆਂ, ਹਵਾਈ ਜਹਾਜ਼ ਨਿਕਲ ਜਾਂਦੇ ਹਨ ਅਤੇ ਕੁਝ ਮਾਮਲਿਆਂ ਵਿਚ ਤਾਂ ਜੇ ਕਿਸੇ ਨੂੰ ਫੌਰੀ ਡਾਕਟਰੀ ਸਹਾਇਤਾ ਚਾਹੀਦੀ ਹੋਵੇ ਤਾਂ ਉਹ ਵੀ ਨਹੀਂ ਮਿਲਦੀ। ਇਸ ਤਰ੍ਹਾਂ ਕਈ ਵਾਰ ਮਰੀਜ਼ਾਂ ਨੂੰ ਜਾਨ ਤੋਂ ਹੱਥ ਵੀ ਧੋਣੇ ਪੈ ਜਾਂਦੇ ਹਨ। ਮੈਂ ਪਹਿਲਾਂ ਅਜਿਹਾ ਇਸ ਲਈ ਨਹੀਂ ਕੀਤਾ ਕਿ ਮੇਰੇ ਉੱਤੇ ਧਰਮ-ਵਿਰੋਧੀ ਹੋਣ ਦਾ ਦੋਸ਼ ਲੱਗ ਜਾਂਦਾ ਅਤੇ ਮੈਂ ਉਨ੍ਹਾਂ ਲੋਕਾਂ ਦੀ ਸਜ਼ਾ ਦਾ ਭਾਗੀ ਬਣ ਜਾਂਦਾ, ਜੋ ਆਪਣੇ ਆਪ ਨੂੰ ਧਾਰਮਿਕ ਵਿਸ਼ਵਾਸਾਂ ਦੇ ਪਹਿਰੇਦਾਰ ਸਮਝਦੇ ਹਨ। ਉਹ ਮੇਰਾ ਸਿਰ ਕਟਵਾ ਦਿੱਤੇ ਜਾਣ ਦੀ ਮੰਗ ਕਰ ਦਿੰਦੇ।

ਮੈਂ ਇਸ ਵਿਸ਼ੇ ਨੂੰ ਬਹੁਤ ਹੀ ਸੰਕੋਚ ਨਾਲ ਉਸ ਸਮੇਂ ਪ੍ਰਗਟ ਕੀਤਾ, ਜਦੋਂ ਕੁਝ ਸਿੱਖ ਮੇਰੇ ਘਰ ਆਏ ਹੋਏ ਸਨ। ਉਨ੍ਹਾਂ ਵਿਚ ਸੁਖਦੇਵ ਸਿੰਘ ਢੀਂਡਸਾ(ਸਾਬਕਾ ਕੇਂਦਰੀ ਮੰਤਰੀ ਅਤੇ ਲੋਕ ਸਭਾ ਦੇ ਅਕਾਲੀ ਮੈਂਬਰ), ਤਰਲੋਚਨ ਸਿੰਘ (ਘੱਟ-ਗਿਣਤੀ ਕਮਿਸ਼ਨ ਦੇ ਚੇਅਰਮੈਨ ਅਤੇ ਰਾਜ ਸਭਾ ਦੇ ਮੈਂਬਰ), ਨਾਨਕ ਕੋਹਲੀ (ਐਨ.ਆਰ.ਆਈ. ਦਾਨ-ਕਰਤਾ), ਤਲਵੀਨ ਸਿੰਘ (ਪੱਤਰਕਾਰ)। ਤਰਲੋਚਨ ਸਿੰਘ ਨੇ ਕਿਹਾ, **"ਅਸੀਂ ਸਿੱਖ ਸੇਵਾ ਅਤੇ ਲੰਗਰ ਰਾਹੀਂ ਜੋ ਵੀ ਸਦਭਾਵਨਾ ਹਾਸਿਲ ਕਰਦੇ ਹਾਂ, ਜਿਸ ਵਿਚ ਅਸੀਂ ਰੋਜ਼ ਹਜ਼ਾਰਾਂ ਲੋਕਾਂ ਨੂੰ ਮੁਫਤ ਖਾਣਾ ਖਵਾਉਂਦੇ ਹਾਂ, ਉਹ ਇਨ੍ਹਾਂ ਆਯੋਜਨਾਂ ਨਾਲ ਨਸ਼ਟ ਹੋ ਜਾਂਦੀ ਹੈ। ਇਸ ਉਤੇ ਰੋਕ ਲਾ ਦੇਣੀ ਚਾਹੀਦੀ ਹੈ।"** ਬਾਕੀ ਸਾਰਿਆਂ ਨੇ ਵੀ ਉਨ੍ਹਾਂ ਦੇ ਇਸ ਵਿਚਾਰ ਨਾਲ ਸਹਿਮਤੀ ਜਤਾਈ।

ਕਿਸੇ ਵੀ ਸਰਕਾਰ ਲਈ ਨਗਰ ਕੀਰਤਨਾਂ-ਸ਼ੋਭਾ ਯਾਤਰਾਵਾਂ ਉਤੇ ਪਾਬੰਦੀ ਲਾਉਣ ਦੀ ਕੋਸ਼ਿਸ਼ ਕਰਨੀ ਵੀ ਮੂਰਖਤਾ ਹੋਵੇਗਾ। ਇਹ ਕੰਮ ਸਬੰਧਤ ਭਾਈਚਾਰਿਆਂ ਦੇ ਨੇਤਾਵਾਂ ਨੂੰ ਖੁਦ ਕਰਨਾ ਚਾਹੀਦਾ ਹੈ। ਸਿੱਖਾਂ ਦੇ ਮਾਮਲੇ ਵਿਚ ਐਸ.ਜੀ.ਪੀ.ਸੀ, ਅਕਾਲ ਤਖਤ ਸਾਹਿਬ ਦੇ ਜਥੇਦਾਰ ਅਤੇ ਵੱਖ ਵੱਖ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਹਨ। ਮੈਨੂੰ ਵਿਸ਼ਵਾਸ਼ ਹੈ ਕਿ ਹਿੰਦੂ ਅਤੇ ਮੁਸਲਮਾਨ ਵੀ ਅਜਿਹਾ ਹੀ ਕਰਨ ਲਈ ਪ੍ਰੇਰਿਤ ਹੋਣਗੇ। ਉਸਤੋਂ ਬਾਅਦ ਸਰਕਾਰ ਇਸੇ ਤਰ੍ਹਾਂ ਸਿਆਸੀ ਜਲੂਸਾਂ ਉਤੇ ਸਖਤੀ ਵਰਤ ਸਕਦੀ ਹੈ।

## ਲਾਈਫ਼ ਮੈਂਬਰਸ਼ਿਪ

1002.JOGA SINGH GARCHA
17 BINNERY DR
BRAMPTON, ONT.
L6P 1A7, CANADA

1003.SATWANT SINGH MAHIL
22 UPPER RIDGE CRES
BRAMPTON, ONT.
L6P 2C6, CANADA

1004.DALWINDER SINGH SAHOTA
81 WILLOW PARK DR.
BRAMPTON, ONT.
L6E 2N5, CANADA

1005.DALJIT SINGH NAHAL
46 TIGER LILLY PLACE
BRAMPTON, ONT.
L6R 2C8, CANADA

1006.PARAMJIT SINGH BRAR
144 SOUTHLANE
GRAND ISLAND - NY
14072-1323, U.S.A.



ਪੜਤਾਲੀਆ ਰਿਪੋਰਟ

# ਨਾਗ ਦੇਵਤਾ

ਹਰਿੰਦਰ ਲਾਲੀ, ਸੁਨਾਮ

14 ਜਨਵਰੀ ਨੂੰ ਮੇਰੀ ਪਹਿਚਾਣ ਵਾਲੇ ਬਲਵਿੰਦਰ ਸਿੰਘ ਬਿੰਦਰ ਦਾ ਫੋਨ ਆਇਆ ਕਿ "ਚੀਮਾ ਮੰਡੀ ਕਸਬਾ ਵਿਖੇ ਬਾਬਾ ਭੋਲੇ ਗਿਰ ਦੀ ਸਮਾਧ ਵਿਚ ਸ਼ੇਸ਼ਨਾਗ ਦੇਵਤਾ ਨੇ ਚਮਤਕਾਰੀ ਢੰਗ ਨਾਲ ਅਵਤਾਰ ਧਾਰਿਆ ਹੈ ਜਿਸ ਦੇ ਦਰਸ਼ਨਾਂ ਲਈ ਆਉਣ ਵਾਲੇ ਲੋਕਾਂ ਦਾ ਉੱਥੇ ਤਾਂਤਾ ਲੱਗਿਆ ਹੋਇਆ ਹੈ, ਤੁਸੀਂ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਹੋ, ਇਸ ਲਈ ਇਸ ਬਾਰੇ ਦੱਸੋ।" ਉਸਨੂੰ ਉਸੇ ਵਕਤ ਫੋਨ ਰਾਹੀਂ ਸਮਝਾਇਆ ਗਿਆ। ਇਸ ਤੋਂ ਤੁਰੰਤ ਬਾਅਦ ਲੋਕ ਸੇਵਾ ਸਹਾਰਾ ਕਲੱਬ ਚੀਮਾ ਦੇ ਮੀਤ ਪ੍ਰਧਾਨ ਜਸਵਿੰਦਰ ਸ਼ਰਮਾ ਨੂੰ ਫੋਨ ਰਾਹੀਂ ਵੀ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਕਲੱਬ ਪ੍ਰਧਾਨ ਤਰਲੋਚਨ ਗੋਇਲ, ਸਲਾਹਕਾਰ ਅਮਨਦੀਪ ਬੰਟੀ ਅਤੇ ਖਜ਼ਾਨਚੀ ਬਲਵਿੰਦਰ ਸਰਾਉ ਆਦਿ ਨੂੰ ਨਾਲ ਲੈ ਕੇ ਮੌਕੇ ਤੇ ਪੜਤਾਲ ਕਰਨ ਉਪਰੰਤ ਲੋਕਾਂ ਨੂੰ ਸਹੀ ਅਤੇ ਸੱਚੇ ਤੱਥਾਂ ਦੀ ਜਾਣਕਾਰੀ ਦੇ ਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਅਤੇ ਕੁੱਝ ਪੱਤਰਕਾਰਾਂ ਨਾਲ ਵੀ ਸੰਪਰਕ ਬਣਾਇਆ ਲੇਕਿਨ ਲੋਕਾਂ ਉੱਪਰ ਘੱਟ ਹੀ ਅਸਰ ਹੋਇਆ। ਬਲਕਿ ਅਗਲੇ ਦਿਨ ਜੱਗ ਬਾਣੀ ਅਖਬਾਰ ਵੱਲੋਂ ਬੜੀ ਗੁੰਮਰਾਹਕੁੰਨ ਖਬਰ ਪ੍ਰਕਾਸ਼ਿਤ ਕਰਕੇ ਉਸ ਸਮਾਧ ਅੰਦਰ ਸਥਾਪਿਤ ਸ਼ਿਵ ਦੀ ਮੂਰਤੀ ਨੂੰ ਵਲੇਟਾ ਮਾਰੇ ਬੈਠੇ ਕਾਲੇ ਰੰਗ ਦੇ ਸੱਪ ਦੀ ਰੰਗੀਨ ਫੋਟੋ ਪ੍ਰਕਾਸ਼ਿਤ ਕਰਕੇ ਕੂੜਪ੍ਰਚਾਰ ਨੂੰ ਹੋਰ ਹਵਾ ਦੇ ਦਿੱਤੀ। ਸਬੰਧਿਤ ਸਮਾਧ ਦੇ ਪੁਜਾਰੀ ਨੇ ਕੁੱਝ ਸਥਾਨਕ ਵਿਅਕਤੀਆਂ ਦੀ ਮਦਦ ਨਾਲ ਇਸ ਗੱਲ ਦਾ ਪੂਰੇ ਇਲਾਕੇ ਅਤੇ ਪੰਜਾਬ ਭਰ ਵਿਚ ਭਰਵਾਂ ਪ੍ਰਚਾਰ ਕਰ ਦਿੱਤਾ ਜਿਸ ਦੇ ਸਿੱਟੇ ਵਜੋਂ ਨੇੜਲੇ ਕਈ ਜ਼ਿਲਿਆਂ ਦੇ ਲੋਕਾਂ ਨੇ ਉਸ ਅਖੌਤੀ ਨਾਗ ਦੇਵਤਾ ਦੇ 'ਦਰਸ਼ਨਾਂ' ਲਈ ਕਾਰਾਂ, ਜੀਪਾਂ, ਟੈਂਪੂਆਂ, ਬੱਸਾਂ, ਪੀਟਰ ਰੇਹੜ੍ਹਿਆਂ, ਸਕੂਟਰਾਂ, ਮੋਟਰ-ਸਾਈਕਲਾਂ, ਸਾਈਕਲਾਂ ਆਦਿ ਰਾਹੀਂ ਅਤੇ ਕਈਆਂ ਨੇ ਪੈਦਲ ਹੀ ਚੀਮਾ ਮੰਡੀ ਵੱਲ ਵਹੀਰਾਂ ਘੱਤ ਦਿੱਤੀਆਂ, ਬੱਸਾਂ ਦੀਆਂ ਕਈ ਸਵਾਰੀਆਂ ਬੱਸ ਚੜ੍ਹਨ ਲੱਗੀਆਂ ਪਹਿਲਾਂ ਪੁੱਛਦੀਆਂ, "ਭਾਈ ਇਹ ਬੱਸ ਸੱਪ ਆਲੇ ਪਿੰਡ ਨੂੰ ਹੀ ਜਾਊਗੀ।" ਲਾਈਲੱਗ ਸ਼ਰਧਾਲੂਆਂ ਨੇ ਰੁਪਏ-ਪੈਸੇ, ਫਲ, ਕੱਚੇ ਦੁੱਧ ਅਤੇ ਬਰੈਡਾਂ ਆਦਿ ਦਾ ਚੜ੍ਹਾਵਾ ਚੜ੍ਹਾਉਣਾ ਸ਼ੁਰੂ ਕਰ ਦਿੱਤਾ ਅਤੇ ਸੱਪ ਕੋਲ ਮਾਇਆ ਦੇ ਅੰਬਾਰ ਲਾਉਣੇ ਸ਼ੁਰੂ ਕਰ ਦਿੱਤੇ। ਇਸ ਸਮਾਧ ਦੇ ਨਾਮ ਤੇ ਸਥਾਨਕ ਲੋਕਾਂ ਨੇ ਕਲੱਬ ਆਦਿ ਬਣਾਏ ਹੋਏ ਹਨ ਜਿਸ ਤੋਂ ਕੁੱਝ ਲੋਕਾਂ ਦੀ ਇਸ ਸਮਾਧ ਵਿਚਲੀ ਸ਼ਰਧਾ ਦਾ ਵੀ ਪਤਾ ਚਲਦਾ ਹੈ, ਅਜਿਹੇ ਲੋਕਾਂ ਦੀ ਵੀ ਪੁਜਾਰੀਆਂ ਨੂੰ ਪੂਰੀ ਸ਼ਹਿ ਸੀ। ਲਗਾਤਾਰ ਵਧ ਰਹੇ ਪ੍ਰਚਾਰ ਕਾਰਨ ਸ਼ਰਧਾਲੂਆਂ ਦੀ ਗਿਣਤੀ ਵਧਦੀ ਗਈ। ਉਧਰ ਜਗਿਆਸੂ ਲੋਕਾਂ ਵੱਲੋਂ ਸਾਨੂੰ ਫੋਨ ਤੇ ਫੋਨ ਆਉਣ ਲੱਗੇ। ਮਾਨਸਾ ਜੋਨ ਦੀ ਚੀਮਾ ਨੇੜਲੀ ਇਕਾਈ ਬੀਰ ਖੁਰਦ ਦੇ ਮੈਂਬਰ ਸੁਖਵਿੰਦਰ ਸਿੰਘ, ਸੁਖਪਾਲ ਸਿੰਘ, ਚਮਕੌਰ ਸਿੰਘ ਆਦਿ ਵੀ ਇਸ ਮਾਮਲੇ ਸਬੰਧੀ ਸਰਗਰਮ ਹੋ ਚੁੱਕੇ ਸਨ ਅਤੇ ਸਾਥੀ ਅਮ੍ਰਿਤ ਰਿਸ਼ੀ ਰਾਹੀਂ ਸੰਪਰਕ ਹੋਣ ਉਪਰੰਤ ਅਸੀਂ ਦੋਵੇਂ ਇਕਾਈਆਂ (ਸੁਨਾਮ ਅਤੇ ਬੀਰ ਖੁਰਦ) ਨੇ ਮਿਲਕੇ ਪੂਰੇ ਮਾਮਲੇ ਦੀ ਪੜਤਾਲ ਆਰੰਭ ਕਰ ਦਿੱਤੀ।

ਇਸ ਦੀ ਜਾਂਚ-ਪੜਤਾਲ ਇੱਟਾਂ-ਰੋੜੇ, ਡਿੱਗਣ ਜਾਂ ਘਰਾਂ 'ਚ ਕੱਪੜੇ ਕੱਟੇ ਜਾਣ ਆਦਿ ਦੀਆਂ ਘਟਨਾਵਾਂ ਨਾਲੋਂ ਬਿਲਕੁਲ ਵੱਖਰੀ ਕਿਸਮ ਦੀ ਸੀ ਕਿਉਂਕਿ ਅਜਿਹੀਆਂ ਘਟਨਾਵਾਂ ਦੀ ਪੜਤਾਲ ਵਿਚ ਤਾਂ ਪ੍ਰੀਵਾਰ/ਪਿੰਡ ਵਾਲਿਆਂ ਵੱਲੋਂ ਪੂਰਾ ਸਹਿਯੋਗ ਦਿੱਤਾ ਜਾਂਦਾ ਹੈ ਪ੍ਰੰਤੂ ਇਸ ਵਿਚ ਹਾਲਾਤ ਬਿਲਕੁਲ ਵੱਖਰੀ ਤਰ੍ਹਾਂ ਦੇ ਸਨ ਅਤੇ ਪੈਂਡਾ ਮੁਸ਼ਕਿਲਾਂ ਨਾਲ ਭਰਿਆ ਸੀ। ਲੋਕਾਂ ਦੀ ਸਮਾਧ ਵਿਚ ਅਥਾਹ ਸ਼ਰਧਾ ਹੋਣ ਕਾਰਨ ਮਾਮਲਾ ਧਾਰਮਿਕ ਰੰਗਤ ਲੈ ਕੇ ਫਿਰਕੂ ਤਣਾਓ ਵਾਲਾ ਬਣ ਸਕਦਾ ਸੀ। ਇਸ ਤੋਂ ਇਲਾਵਾ ਇਸ ਵਰਤਾਰੇ ਦੇ ਲਗਾਤਾਰ ਚਲਦੇ ਰਹਿਣ ਵਿਚ ਕੁੱਝ ਅੱਗੇ ਲੱਗੇ ਵਿਅਕਤੀਆਂ ਦੇ ਆਪਣੇ ਹਿਤ ਛੁਪੇ ਹੋਏ ਸਨ। ਇਸ ਲਈ ਉਥੋਂ ਦੇ ਲੋਕਾਂ ਵਲੋਂ ਕਿਸੇ ਪ੍ਰਕਾਰ ਦਾ ਸਹਿਯੋਗ ਮਿਲਣ ਦੀ ਕੋਈ ਸੰਭਾਵਨਾ ਨਹੀਂ ਸੀ। ਸਾਨੂੰ ਚੀਮਿਆਂ ਦੇ ਕਈ ਹੋਰ ਲੋਕ ਜਾਣਦੇ ਵੀ ਸਨ, ਇਸ ਲਈ ਪੜਤਾਲ ਗੁਪਤ ਤੌਰ 'ਤੇ ਕਰਨ ਦੀ ਸਭਾਵਨਾ ਵੀ ਘੱਟ ਸੀ। ਸਿਭਾਵਨਾ ਇਹ ਵੀ ਸੀ ਕਿ ਕਿਸੇ ਪੁਜਾਰੀ ਵੱਲੋਂ ਭੜਕਾਹਟ ਪੈਦਾ ਕਰਨ ਤੇ ਸਾਡੇ ਕਿਸੇ ਦਾ ਕੋਈ ਸਰੀਰਕ ਨੁਕਸਾਨ ਵੀ ਹੋ ਸਕਦਾ ਹੈ। ਕੁੱਲ ਮਿਲਾ ਕੇ ਆਖਿਆ ਜਾ ਸਕਦਾ ਹੈ ਕਿ ਪੜਤਾਲ ਕਰਨੀ ਅਤੇ ਸੱਚਾਈ ਨੂੰ ਉਘਾੜਕੇ ਲੋਕਾਂ ਅੱਗੇ ਪੇਸ਼ ਕਰਨਾ ਬਹੁਤ ਹੀ ਉਲਝਿਆ ਅਤੇ ਖਤਰੇ ਵਾਲਾ ਕੰਮ ਸੀ।

ਸੋਚ-ਵਿਚਾਰ ਕੇ ਦੋਵਾਂ ਇਕਾਈਆਂ ਦੀ ਸਾਂਝੀ ਟੀਮ ਬਣਾਈ ਗਈ ਜਿਸ ਵਿਚ ਇਕਾਈ ਸੁਨਾਮ ਦੇ ਮੁਖੀ ਇੰਸਪੈਕਟਰ ਲਾਭ ਸਿੰਘ ਛਾਜਲਾ ਅਤੇ ਮੈਂ, ਇਕਾਈ ਬੀਰ ਦੇ ਮੈਂਬਰ ਸੁਖਪਾਲ ਬੀਰ ਅਤੇ ਚਮਕੌਰ ਬੀਰ, ਕੁੱਝ ਮੈਂਬਰ ਲੋਕ ਸੇਵਾ ਸਹਾਰਾ ਕਲੱਬ ਚੀਮਾ ਵਾਲੇ ਸ਼ਾਮਲ ਕੀਤੇ ਗਏ। ਹੰਢੇ-ਵਰਤੇ ਡਾ.ਅਵਤਾਰ ਢੀਂਡਸਾ, ਸੰਗਰੂਰ, ਨਾਲ ਫੋਨ 'ਤੇ ਲਗਾਤਾਰ ਸੰਪਰਕ ਰੱਖਣ ਦਾ ਫੈਸਲਾ ਕੀਤਾ ਗਿਆ। ਟੀਮ ਵਲੋਂ ਬੇਨਤੀ ਕਰਨ ਤੇ ਉੱਘੇ ਲੇਖਕ ਅਤੇ ਪੱਤਰਕਾਰ ਮੇਜਰ ਜਖੇਪਲ(ਪੰਜਾਬੀ ਟ੍ਰਿਬਿਊਨ), ਦਲਜੀਤ ਮੱਕੜ (ਅਜੀਤ), ਜਸਵੰਤ ਗਰੇਵਾਲ (ਐਨ.ਆਰ.ਆਈ.ਨਿਊਜ਼ ਟੀ.ਵੀ.ਚੈਨਲ) ਵੀ ਕੁੱਝ ਹੋਰ ਪੱਤਰਕਾਰ ਵੀਰਾਂ ਸਮੇਤ ਮੌਕੇ 'ਤੇ ਪਹੁੰਚ ਗਏ। ਟੀਮ ਮੈਂਬਰ ਉੱਥੇ ਪਹੁੰਚੇ।

ਮੌਕੇ 'ਤੇ ਪਹੁੰਚ ਕੇ ਸ਼ਰਧਾਲੂਆਂ ਦਾ ਠਾਠਾਂ ਮਾਰਦਾ ਇਕੱਠ ਵੇਖਿਆ ਤਾਂ ਅਸੀਂ ਦੋਚਿੱਤੀ 'ਚ ਪੈ ਗਏ ਕਿ ਕੀ ਕੀਤਾ ਜਾਵੇ ਤੇ ਕੀ ਨਾ। ਖੈਰ, ਅਸੀਂ ਸ਼ਰਧਾਲੂਆਂ ਦੀ ਭੀੜ ਵਿਚ ਹੀ ਜਾ ਰਲੇ ਅਤੇ ਸੱਪ (ਸ਼ੇਸ਼ ਨਾਗ ਉਰਫ ਨਾਗ ਦੇਵਤਾ) ਦੇ 'ਦਰਸ਼ਨਾਂ' ਵਾਸਤੇ ਲੱਗੀ ਹੋਈ ਲੰਮੀ ਕਤਾਰ ਵਿਚ ਖਲੋ ਕੇ ਆਪਣੀ ਵਾਰੀ ਦੀ ਉਡੀਕ ਕਰਨ ਲੱਗ ਪਏ। 'ਦਰਸ਼ਨ' ਕਰਨ ਵਾਲਿਆਂ ਵਿਚ ਪਾਤੜਾਂ, ਸਰਸਾ, ਟੋਹਾਣਾ,

ਭੀਖੀ ਆਦਿ ਸ਼ਹਿਰਾਂ ਅਤੇ ਹੋਰ ਪਿੰਡਾਂ ਤੋਂ ਲੋਕ ਆਪਣੇ ਪੂਰੇ ਪ੍ਰੀਵਾਰਾਂ ਸਮੇਤ ਅਖੌਤੀ ਨਗ ਦੇਵਤਾ ਦੇ 'ਦਰਸ਼ਨ' ਕਰਕੇ ਆਪੋ-ਆਪਣੀਆਂ 'ਜ਼ਿੰਦਗੀਆਂ ਨੂੰ ਸਫਲਾ ਕਰਨ' ਲਈ ਹੁੰਮ-ਹੁੰਮਾਕੇ ਪਹੁੰਚੇ ਹੋਏ ਸਨ। ਲੋਹੜੇ ਦੀ ਸਰਦੀ ਵਿਚ ਠੰਡੇ ਸੀਤ ਫਰਸ਼ ਉਪਰ, ਠੰਡੀ ਯੱਖ ਚਲਦੀ ਹਵਾ ਕਰਕੇ ਸਾਰੇ ਮਰਦ-ਔਰਤਾਂ, ਬੱਚੇ-ਬੱਚੀਆਂ ਨੰਗੇ ਪੈਰੀਂ ਠੁਰ-ਠੁਰ ਕਰ ਰਹੇ ਸਨ। ਉਨ੍ਹਾਂ ਨੂੰ ਬੱਸ ਇਕੋ ਹੀ ਧੁਨ ਸੀ ਕਿ ਇਕ ਵਾਰ 'ਸੱਪ ਜੀ' ਦੇ ਦਰਸ਼ਨ ਹੋ ਜਾਣ, ਬੱਸ ਫਿਰ ਪੌਂ ਬਾਰਾਂ। ਕਈ ਨਵੇਂ ਵਿਆਹੇ ਜੋੜੇ ਵੀ ਅਖੌਤੀ ਨਾਗ ਦੇਵਤਾ ਤੋਂ ਅਸ਼ੀਰਵਾਦ ਲੈਣ ਲਈ ਪਹੁੰਚੇ ਹੋਏ ਸਨ। ਸਾਨੂੰ ਇਕ ਸ਼ਰਧਾਲੂ ਨੇ ਦੱਸਿਆ,"ਮੈਨੂੰ ਸੰਤਾਂ ਦਾ ਫੋਨ ਆਇਆ ਸੀ ਰਾਤ 9 ਵਜੇ ਕਿ ਚੀਮੇ ਨਾਗ ਦੇਵਤਾ ਨੇ ਅਵਤਾਰ ਧਾਰ ਲਿਆ ਹੈ ਜਿਸ ਕਾਰਨ ਮੈਂ ਸਵੇਰ ਦਾ ਹੀ ਲਾਈਨ ਵਿਚ ਲੱਗਿਆ ਖੜ੍ਹਾ ਹਾਂ ਤਾਂ ਜੋ ਦਰਸ਼ਨ ਕਰਕੇ ਆਪਣੀ ਮਨੋਕਾਮਨਾ ਪੂਰੀ ਕਰ ਸਕਾਂ।" ਕੁੱਝ ਲੋਕਾਂ ਨੇ ਕਿਹਾ ਕਿ ਉਹ ਖੁਸ਼ੀਆਂ ਪ੍ਰਾਪਤ ਕਰਨ ਦੇ ਮਨੋਰਥ ਨਾਲ ਪਹੁੰਚੇ ਹਨ। ਇਕ ਵਿਅਕਤੀ ਪ੍ਰਚਾਰ ਕਰ ਰਿਹਾ ਸੀ, "ਜੇ ਕਿਸੇ ਨੇ ਨਾਗ ਦੇਵਤਾ ਬਾਰੇ ਗਲਤ ਵੀ ਸੋਚਿਆ ਤਾਂ ਉਸਨੂੰ ਨਾਗ ਦੇਵਤਾ ਤੁਰੰਤ ਭਸਮ ਕਰ ਦੇਵੇਗਾ।" ਵੱਡੀ ਪੱਧਰ 'ਤੇ ਚੜ੍ਹ ਰਹੇ ਚੜ੍ਹਾਵੇ ਨੂੰ ਵੇਖਦਿਆਂ ਪ੍ਰਬੰਧਕਾਂ ਨੇ ਗਰਮ ਚਾਹ ਨਾਲ ਗਰਮ-ਗਰਮ ਬਰੈਡ-ਪਕੌੜਿਆਂ ਦਾ ਪ੍ਰਬੰਧ ਕੀਤਾ ਹੋਇਆ ਸੀ, ਵੱਡੀ ਗਿਣਤੀ ਵਿਚ ਹਰੇ ਰੰਗ ਦੇ ਮੈਟ ਵਿਛਾ ਦਿੱਤੇ ਗਏ ਸਨ, ਕੱਚੇ ਬਰੈੱਡਾਂ ਦੇ ਕਈ ਟੋਕਰੇ ਭਰੇ ਪਏ ਸਨ ਜਿਸਤੋਂ ਪ੍ਰਬੰਧਕਾਂ ਵਲੋਂ ਕੀਤੀਆਂ ਜਾ ਰਹੀਆਂ ਜੰਗੀ ਪੱਧਰ ਦੀਆਂ ਤਿਆਰੀਆਂ ਦੀ ਝਲਕ ਮਿਲਦੀ ਸੀ। ਉੱਥੇ ਚੜ੍ਹਾਵੇ ਵਾਲੀ ਦੌਲਤ ਨਾਲ ਨਵੀਂ ਇਮਾਰਤ ਪਾਉਣ ਦੀਆਂ ਕੀਤੀਆਂ ਜਾ ਰਹੀਆਂ ਗੱਲਾਂ ਵੀ ਸੁਣਨ ਨੂੰ ਮਿਲੀਆਂ। ਇੱਕ ਪੁਜਾਰੀ ਦੇ ਇਸ਼ਾਰੇ ਤੇ ਮੱਥਾ ਟੇਕਦੇ ਲੋਕਾਂ ਦੀ ਵੀਡੀਓ ਫਿਲਮ ਬਣਾ ਕੇ ਉਸਨੂੰ ਸਥਾਨਕ ਕੇਬਲ ਟੀ.ਵੀ. ਤੇ ਚਲਾਕੇ ਲੋਕਾਂ ਵਿਚ ਅਖੌਤੀ ਅਵਤਾਰਵਾਦ ਦਾ ਪ੍ਰਚਾਰ ਕੀਤਾ ਗਿਆ ਤਾਂ ਜੋ ਇਕੱਠ ਹੋਰ ਵਧਾਇਆ ਜਾ ਸਕੇ। ਇਸ ਵਿਗਿਆਨ ਵਿਰੋਧੀ ਪ੍ਰਚਾਰ ਵਿਚ ਫੋਨ ਵਰਗੀਆਂ ਵਿਗਿਆਨਕ ਕਾਢਾਂ ਦੀ ਖੁੱਲ ਕੇ ਵਰਤੋਂ ਕੀਤੀ ਗਈ। ਉਸ ਸਮਾਧ ਦੇ ਬਾਹਰਲੇ ਪਾਸੇ ਕੁੱਝ ਆਰਜ਼ੀ ਦੁਕਾਨਾਂ ਵਾਲੇ ਸ਼ਿਵਜੀ ਦੇ ਪ੍ਰਸ਼ਾਦ ਦੇ ਨਾਮ ਉੱਪਰ ਪੰਜ-ਪੰਜ ਰੁਪਏ ਵਾਲੇ ਪਤਾਸੇ 20-20 ਰੁਪਏ ਵਿਚ ਅਤੇ ਕੁੱਝ ਫੋਟੋਗਰਾਫਰ ਸੱਪ ਦੇ ਨੇੜੇ ਖੜੇ ਸ਼ਰਧਾਲੂਆਂ ਦੀਆਂ ਦੀਆਂ ਫੋਟੋਆਂ ਦੇ ਆਮ ਚਲਦੇ ਸੱਤ ਰੁਪੈ ਲੈਣ ਦੀ ਥਾਂ 20-25 ਰੁਪਏ ਲੈ ਰਹੇ ਸਨ ਅਤੇ ਲੋਕ ਬਿਨਾ ਕਿਸੇ ਹੀਲ-ਹੁੱਜਤ ਦੇ ਇਹ ਸਾਰਾ ਕੁੱਝ ਝੱਲੀ ਜਾ ਰਹੇ ਸਨ।

ਸਾਡੀ ਵਾਰੀ ਆਉਣ ਤੇ ਅਸੀਂ ਵੇਖਿਆ ਕਿ ਕਰੀਬ ਤਿੰਨ ਫੁੱਟ ਉੱਚੇ ਟਾਈਲਾਂ ਲੱਗੇ ਸ਼ਿਵ ਦੀ ਮੂਰਤੀ ਸਥਾਪਤ ਕੀਤੀ ਹੋਈ ਸੀ ਜਿਸ ਉੱਪਰ ਇਕ ਕਾਲੇ ਰੰਗ ਦਾ ਵੱਡਾ ਸਾਰਾ ਸੱਪ, ਮੂਰਤੀ ਨੂੰ ਵਲੇਟਾ ਮਾਰ ਕੇ ਮੂੰਹ ਉਪਰ ਚੁੱਕੀ ਸਥਿਰ ਅਵਸਥਾ ਵਿਚ ਬੈਠਾ ਸੀ। ਉਸਦੇ ਅੱਗੇ ਤਰ੍ਹਾਂ ਤਰ੍ਹਾਂ ਦੇ ਨੋਟਾਂ ਅਤੇ ਫਲਾਂ-ਫੁੱਲਾਂ ਆਦਿ ਦਾ ਢੇਰ ਲੱਗਿਆ ਹੋਇਆ ਸੀ। ਉਹ ਨੋਟਾਂ ਦਾ ਢੇਰ ਸ਼ਰਧਾਲੂਆਂ ਦੀ ਵਧ ਰਹੀ ਗਿਣਤੀ ਦੇ ਅਨੁਸਾਰ ਉੱਪਰ ਵੱਲ ਨੂੰ ਹੋਰ ਉੱਚਾ ਹੁੰਦਾ ਜਾ ਰਿਹਾ ਸੀ। ਸੱਪ ਦੀ ਪ੍ਰਕਰਮਾ ਕਰਕੇ ਮੱਥਾ ਟੇਕਣ ਵਾਲੇ ਲੋਕਾਂ ਨੂੰ ਫਟਾਫਟ ਦੂਸਰੇ ਰਸਤੇ ਰਾਹੀਂ ਬਾਹਰ ਭੇਜਿਆ ਜਾ ਰਿਹਾ ਸੀ। ਅਸੀਂ ਸੱਪ ਦੇ ਬਿਲਕੁਲ ਨੇੜੇ ਪਹੁੰਚ ਗਏ ਅਤੇ ਬਿਨਾ ਮੱਥਾ ਟੇਕਣ ਦਾ ਡਰਾਮਾ ਕਰਨ ਦੇ ਹੀ ਸੱਪ ਨੂੰ ਨੇੜਿਓਂ ਨਿਹਾਰਨਾ ਅਤੇ ਜਾਂਚਣਾ ਸ਼ੁਰੂ ਕਰ ਦਿੱਤਾ। ਸੱਪ ਨੂੰ ਹੱਥ ਲਾਇਆ ਤਾਂ ਉਸਨੇ ਕੋਈ ਹਿੱਲਜੁੱਲ ਨਹੀਂ ਕੀਤੀ, ਫਿਰ ਅਸੀਂ ਸੱਪ ਦੀਆਂ ਅੱਖਾਂ ਅੱਗੇ ਆਪਣਾ ਹੱਥ ਹਿਲਾਇਆ ਤਾਂ ਵੀ ਉਸਨੇ ਕੋਈ ਹਰਕਤ ਨਹੀਂ ਕੀਤੀ। ਕਿਉਂਕਿ ਅੱਖਾਂ ਅਤੇ ਬਾਕੀ ਸਰੀਰ ਉੱਪਰ ਕੱਚੀ ਕੁੰਜ ਆਉਣ ਕਾਰਨ ਉਸ ਨੂੰ ਬਹੁਤ ਘੱਟ ਦਿਖਾਈ ਦੇ ਰਿਹਾ ਸੀ। ਇੰਨੇ ਵਿਚ ਸਾਨੂੰ ਕਿਸੇ ਪ੍ਰਬੰਧਕ ਨੇ ਅਵਾਜ਼ ਦੇ ਕੇ ਕਿਹਾ ਕਿ ਚੰਗੀ ਤਰ੍ਹਾਂ ਚੈਕ ਕਰ ਲਓ ਕਿ ਸੱਪ ਅਸਲੀ ਹੈ ਜਾਂ ਨਕਲੀ। ਅਸਲ ਵਿਚ ਪ੍ਰਬੰਧਕ ਪੂਰੇ ਹੁਸ਼ਿਆਰ ਸਨ ਜੋ ਸਾਨੂੰ ਪਹਿਚਾਣ ਚੁੱਕੇ ਸਨ। ਉਹ ਸਾਡੇ ਰਾਹੀਂ ਅਸਿੱਧੇ ਤੌਰ 'ਤੇ ਲੋਕਾਂ ਵਿਚ ਇਹ ਗੱਲ ਲਿਜਾਣੀ ਚਾਹੁੰਦੇ ਸਨ ਕਿ ਹੁਣ ਤਾਂ ਤਰਕਸ਼ੀਲਾਂ ਨੇ ਵੀ ਮੰਨ ਲਿਆ ਹੈ ਕਿ ਸੱਪ ਅਸਲੀ ਹੈ ਅਤੇ ਜਿਉਂਦਾ ਹੈ ਤਾਂ ਜੋ ਉਹ ਲੋਕਾਈ ਨੂੰ ਹੋਰ ਵੀ ਪ੍ਰਭਾਵਿਤ ਕਰ ਸਕਣ। ਸੱਪ ਜੋ ਆਮ ਕਰਕੇ ਹਰ ਸੈਕਿੰਡ ਵਿਚ ਆਪਣੀ ਜੀਭ ਕਈ ਵਾਰ ਬਾਹਰ ਕੱਢਦਾ ਰਹਿੰਦਾ ਹੈ ਪ੍ਰੰਤੂ ਇਸ ਨੇ ਸਾਰਾ ਸਮਾਂ ਆਪਣਾ ਮੂੰਹ ਬੰਦ ਹੀ ਰੱਖਿਆ, ਜੀਭ ਤਾਂ ਕੀ ਕੱਢਣੀ ਸੀ ਜੋ ਸਾਡੀ ਟੀਮ ਵਾਸਤੇ ਵੀ ਅਸਚਰਜਨਕ ਸੀ। ਫੋਨ ਤੇ ਸੰਪਰਕ ਕਰਨ ਤੇ ਡਾ. ਅਵਤਾਰ ਢੀਂਡਸਾ ਨੇ ਸਾਨੂੰ ਦੱਸਿਆ ਕਿ ਸਰਦੀਆਂ ਦੇ ਦਿਨਾਂ ਵਿਚ ਸੱਪ 3-4 ਮਹੀਨਿਆਂ ਦੀ ਖੁਰਾਕ ਆਪਣੇ ਪੇਟ ਵਿਚ ਸਟੋਰ ਕਰਕੇ ਧਰਤੀ ਵਿਚਲੀਆਂ ਡੂੰਘੀਆਂ-ਨਿੱਘੀਆਂ ਖੱਡਾਂ ਵਿਚ ਉੱਤਰ ਜਾਂਦੇ ਹਨ, ਕਿਉਂਕਿ ਉਨ੍ਹਾਂ ਨੂੰ ਖੁਰਾਕ ਜਾਂ ਸ਼ਿਕਾਰ ਦੀ ਭਾਲ/ਜ਼ਰੂਰਤ ਨਹੀਂ ਹੁੰਦੀ ਇਸ ਲਈ ਉਹ ਆਪਣੀ ਜੀਭ ਬਾਹਰ ਨਹੀਂ ਕੱਢਦੇ। ਜਦੋਂ ਅਸੀਂ ਸੱਪ ਵੇਖਣ ਉਪਰੰਤ ਬਾਹਰ ਆ ਗਏ ਤਾਂ ਪ੍ਰਬੰਧਕਾਂ ਸਮੇਤ ਹੋਰ ਲੋਕਾਂ/ਸ਼ਰਧਾਲੂਆਂ/ਤਮਾਸ਼ਬੀਨਾਂ ਦਾ ਇਕੱਠ ਸੱਪ ਨੂੰ ਵੇਖਣਾ ਛੱਡ ਕੇ ਸਾਡੇ ਦੁਆਲੇ ਇਕੱਠਾ ਹੋ ਗਿਆ। ਸਾਥੋਂ ਪੁੱਛਣ ਲੱਗੇ ਕਿ ਦੱਸੋ ਇਹ ਕੀ ਕੌਤਕ ਹੈ। ਮਾਹੌਲ ਭਾਵੁਕ ਸੀ। ਪ੍ਰਬੰਧਕਾਂ ਵਿਚਲੇ ਇਕ ਪਹਿਚਾਣ ਵਾਲੇ ਐਮ.ਸੀ. ਦੀ ਮੱਦਦ ਨਾਲ ਅਸੀਂ ਚਾਹ-ਪਾਣੀ ਪੀਣ ਦੇ ਬਹਾਨੇ ਉੱਥੇ ਵਿਛਾਏ ਹੋਏ ਹਰੇ ਰੰਗ ਦੇ ਮੈਟਾਂ ਉਪਰ ਹੀ ਬੈਠ ਗਏ। ਸੈਂਕੜੇ ਲੋਕ ਵੀ ਸਾਡੇ ਦੁਆਲੇ ਬੈਠ ਗਏ। ਸਾਡੇ ਤੇ ਪੜਤਾਲ ਦੇ ਸਿੱਟਿਆਂ ਬਾਰੇ ਜਾਣਕਾਰੀ ਦੇਣ ਵਾਸਤੇ ਦਬਾਅ ਪਾਇਆ ਗਿਆ। ਅਸੀਂ ਦੇਖਿਆ ਕਿ ਇੱਥੇ ਕਿਸੇ ਵੀ ਬਹਾਨੇ ਸਥਿਤੀ ਵਿਗੜ ਸਕਦੀ ਹੈ। ਸਾਰੇ ਮੈਂਬਰਾਂ ਨੇ ਸਲਾਹ ਕਰਨ ਉਪਰੰਤ ਇਹ ਕਿਹਾ:"ਇਹ ਬਿਲਕੁਲ ਸੱਚ ਹੈ ਕਿ ਅਸੀਂ ਤਰਕਸ਼ੀਲ ਹਾਂ ਅਤੇ ਇਸ ਵਰਤਾਰੇ ਦੀ ਜਾਂਚ-ਪੜਤਾਲ ਕਰਨ ਆਏ ਹਾਂ। ਅਸੀਂ ਆਪ ਸਭ ਦੀਆਂ ਭਾਵਨਾਵਾਂ ਅਤੇ ਸ਼ਰਧਾ ਦਾ ਖਿਆਲ ਰਖਦੇ ਹੋਏ ਵਿਗਿਆਨਕ ਆਧਾਰ ਤੇ ਸੱਚੇ ਤੱਥਾਂ ਮੁਤਾਬਿਕ ਸਪੱਸ਼ਟ ਬਿਆਨ ਦੇਵਾਂਗੇ। ਦੁਨੀਆਂ ਵਿਚ ਨਾ ਤਾਂ ਕਦੇ ਪਹਿਲਾਂ ਕੋਈ ਚਮਤਕਾਰ ਹੋਇਆ ਹੈ, ਨਾ ਅੱਜ ਹੋਇਆ ਹੈ ਅਤੇ ਨਾ ਹੀ ਅੱਗੇ ਨੂੰ ਹੋਵੇਗਾ। ਜਿਸ ਘਟਨਾ ਦੇ ਪਿੱਛੇ ਕੰਮ ਕਰ ਰਹੇ ਕਾਰਨਾ ਦੀ ਸਾਨੂੰ ਸਮਝ ਨਹੀਂ ਆਉਂਦੀ, ਅਸੀਂ ਉਸੇ ਹੀ ਘਟਨਾ ਚਮਤਕਾਰ ਸਮਝ ਲੈਂਦੇ ਹਾਂ ਜਦੋਂ ਕਿ ਸਾਨੂੰ ਸੋਚਣਾ ਇਹ ਚਾਹੀਦਾ ਹੈ ਕਿ ਕੋਈ ਘਟਨਾ ਕਦੋਂ ਵਾਪਰੀ, ਕਿਵੇਂ ਵਾਪਰੀ ਅਤੇ ਕਿਉਂ ਵਾਪਰੀ। ਇਹ ਸੱਪ ਠੰਡੇ ਖ਼ੂਨ ਵਾਲੇ ਪ੍ਰਾਣੀਆਂ ਵਿਚ ਆਉਂਦਾ ਹੈ ਜਿਨਾਂ ਦੇ



ਸਰੀਰ ਦੀ ਆਪਣੀ ਕੋਈ ਗਰਮੀ ਨਹੀਂ ਹੁੰਦੀ, ਜੋ ਧਰਤੀ ਵਿਚਲੀ ਗਰਮੀ ਉੱਪਰ ਨਿਰਭਰ ਕਰਦੇ ਹਨ, ਇਹ ਸੱਪ ਗਲਤੀ ਨਾਲ ਕਿਸੇ ਖੱਡ ਵਿਚੋਂ ਬਾਹਰ ਨਿਕਲ ਆਇਆ ਹੈ ਜਿਸ ਦਾ ਸਰੀਰ ਅਤੇ ਦਿਮਾਗ ਠੰਡ ਨਾਲ ਸੁੰਨ ਹੋਇਆ ਪਿਆ ਹੈ, ਇਸ ਨੂੰ ਬਚਾਉਣ ਲਈ ਧਰਤੀ ਵਿਚਲੀ ਕਿਸੇ ਡੂੰਘੀ ਖੱਡ ਵਿਚ ਵਾੜ ਦੇਣਾ ਚਾਹੀਦਾ ਹੈ, ਜੇ ਕਿਸੇ ਨੇ ਹੋਰ ਵੀ ਜ਼ਿਆਦਾ ਜਾਣਕਾਰੀ ਲੈਣੀ ਹੈ ਤਾਂ ਕੱਲ ਦੀਆਂ ਅਖਬਾਰਾਂ ਵਿਚੋਂ ਸਾਡਾ ਬਿਆਨ ਪੜ੍ਹ ਸਕਦੇ ਹੋ।"

ਇਹ ਕਹਿਕੇ ਅਸੀਂ ਤੁਰੰਤ ਹੀ ਸਮਾਧ ਤੋਂ ਬਾਹਰ ਆ ਗਏ। ਲੋਕਾਂ ਦਾ ਇਕੱਠ ਫਿਰ ਵੀ ਸਾਡੇ ਪਿੱਛੇ ਪਿੱਛੇ ਬਾਹਰ ਆ ਗਿਆ ਜਿਥੇ ਸਥਿਤੀ ਨੂੰ ਸਪਸ਼ਟ ਕਰ ਦਿੱਤਾ ਕਿ ਇਥੇ ਕੋਈ ਅਵਤਾਰ-ਅਵਤੂਰ ਨਹੀਂ ਧਾਰਿਆ ਗਿਆ ਬਲਕਿ ਇਹ ਤਾਂ ਆਮ ਜੀਵ ਵਿਗਿਆਨਕ ਵਰਤਾਰਾ ਹੈ। ਇਸ ਉਪਰੰਤ ਅਸੀਂ ਪ੍ਰੈੱਸ ਕਾਨਫਰੰਸ ਵਿਚ, ਜੋ ਉਸੇ ਦਿਨ ਹੀ ਕੀਤੀ ਗਈ ਸੀ, ਉੱਕਤ ਤੱਥਾਂ ਦੇ ਨਾਲ ਨਾਲ ਹੋਰ ਵੀ ਸਪਸ਼ਟ ਕਰ ਦਿੱਤਾ ਕਿ ਜੇਕਰ ਸੱਪ ਨੂੰ ਨਾ ਬਚਾਇਆ ਗਿਆ ਤਾਂ ਉਹ ਠੰਡ ਨਾ ਸਹਾਰਦਾ ਹੋਇਆ ਕੁੱਝ ਦਿਨਾਂ ਵਿਚ ਹੀ ਮਰ ਜਾਵੇਗਾ, ਜਿਸਦੀ ਜ਼ਿੰਮੇਵਾਰੀ ਪ੍ਰਬੰਧਕਾਂ ਦੀ ਹੋਵੇਗੀ। ਇਸ ਲਈ ਉਨ੍ਹਾਂ ਖਿਲਾਫ ਐਨੀਮਲ ਕਰੂਐਲਟੀ ਐਕਟ, 1960 ਦੇ ਤਹਿਤ ਫੌਜਦਾਰੀ ਕਾਰਵਾਈ ਵੀ ਹੋ ਸਕਦੀ ਹੈ। ਅਸੀਂ ਪ੍ਰੈਸ ਰਾਹੀਂ ਪ੍ਰਬੰਧਕਾਂ ਨੂੰ ਚੈਲਿੰਜ ਕੀਤਾ ਕਿ ਇਸ ਅਖੌਤੀ ਨਾਗ ਦੇਵਤਾ ਦੇ ਅਵਤਾਰਵਾਦ ਦੀ ਘਟਨਾ ਨੂੰ ਚਮਤਕਾਰ ਸਾਬਤ ਕਰਨ ਵਾਲੇ ਕਿਸੇ ਵੀ ਵਿਅਕਤੀ ਨੂੰ ਸਾਡੀ ਸੁਸਾਇਟੀ ਪੰਜ ਲੱਖ ਰੁਪੈ ਇਨਾਮ ਦੇਵੇਗੀ।

ਸੋ ਪੜਤਾਲ ਦੌਰਾਨ ਇਹ ਤੱਥ ਵੀ ਸਾਹਮਣੇ ਆਇਆ ਕਿ ਪਾਲੇ ਦੇ ਮਾਰੇ ਕਾਲੇ ਰੰਗ ਦੇ ਸੱਪ ਨੂੰ ਕਿਸੇ ਨੇ ਚੁੱਕ ਕੇ ਸਬੰਧਤ ਮੂਰਤੀ ਉੱਪਰ ਰੱਖ ਦਿੱਤਾ, ਵੈਸੇ ਜ਼ਿਆਦ ਉੱਚਾ ਅਤੇ ਤਿਲਕਣਾ ਹੋਣ ਕਾਰਨ ਕਿਸੇ ਸੱਪ ਦਾ ਆਪਣੇ ਆਪ ਥੜ੍ਹੇ ਉੱਪਰ ਚੜ੍ਹਨਾ ਸੰਭਵ ਨਹੀਂ ਹੈ। ਪ੍ਰਬੰਧਕਾਂ ਨੇ ਦਿਨ-ਰਾਤ ਪਹਿਰਾ ਰੱਖ ਕੇ ਸੱਪ ਨੂੰ ਉੱਥੇ ਹੀ ਘੇਰ ਕੇ ਰੱਖਿਆ। ਇਕ ਵਿਅਕਤੀ ਨੇ ਆਪਣਾ ਨਾਮ ਗੁਪਤ ਰੱਖਣ ਦੀ ਸ਼ਰਤ ਉੱਪਰ ਉਸ ਵਿਅਕਤੀ ਬਾਰੇ ਵੀ ਦੱਸਿਆ ਜਿਸਨੇ ਇਹ ਸਭ ਕੁੱਝ ਕੀਤਾ ਹੈ। ਅੱਜ ਚੀਮਿਆਂ ਦੇ ਬੱਚੇ ਬੱਚੇ ਦੀ ਜ਼ਬਾਨ ਤੇ ਉਹਦਾ ਨਾਮ ਹੈ। ਇਸ ਘਟਨਾ ਨੂੰ ਜਾਣ ਬੁੱਝ ਕੇ ਸਾਜਿਸ਼ ਤਹਿਤ ਬਾਤ ਤੋਂ ਬਤੰਗੜ ਬਣਾ ਦਿੱਤਾ ਗਿਆ। ਸਾਡੇ ਭੋਲੇ ਭਾਲੇ ਲੋਕ ਆਪਣੇ ਅੰਧਵਿਸ਼ਵਾਸ਼ਾਂ ਕਰਕੇ ਸੱਪ ਨੂੰ ਨਾਗ ਦੇਵਤਾ ਸਮਝ ਕੇ ਆਪੋ ਆਪਣੇ ਦੁੱਖਾਂ ਤਕਲੀਫਾਂ ਤੋਂ ਛੁਟਕਾਰਾ ਪਾਉਣ ਖਾਤਰ ਜਾਂ ਹੋਰ ਹਰ ਕਿਸਮ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਾਉਣ ਦੇ ਉਦੇਸ਼ ਨਾਲ ਆਪਣੀ ਕਮਾਈ ਵਿਹਲੜ ਅਤੇ ਚਲਾਕ ਲੋਕਾਂ ਦੇ ਪੱਲੇ ਪਾ ਕੇ ਤੁਰਦੇ ਬਣੇ। ਅਗਲੇ ਦਿਨ ਤਰਕਸ਼ੀਲ ਟੀਮ ਰਾਹੀਂ ਕੀਤੀ ਗਈ ਪੜਤਾਲ ਦੇ ਸਿੱਟਿਆਂ ਨਾਲ ਅਖਬਾਰਾਂ ਭਰੀਆਂ ਪਈਆਂ ਸਨ ਜਿਨ੍ਹਾਂ ਦੇ ਆਧਾਰ ਤੇ ਪੋਸਟਰ ਤਿਆਰ ਕਰਕੇ ਵੱਡੀ ਗਿਣਤੀ ਵਿਚ ਇਲਾਕੇ ਭਰ ਵਿਚ ਵੰਡ ਕੇ ਲੋਕਾਂ ਨੂੰ ਸਚਾਈ ਤੋਂ ਜਾਣੂ ਕਰਵਾਇਆ ਜਿਸ ਕਾਰਨ ਲੋਕਾਂ ਨੇ ਆਉਣਾ ਬੰਦ ਕਰ ਦਿੱਤਾ ਅਤੇ ਪ੍ਰਬੰਧਕਾਂ ਨੇ ਵੀ ਜਦੋਂ ਵੇਖਿਆ ਕਿ ਸਮੇਂ ਦੇ ਬੀਤਣ ਨਾਲ ਸੱਪ ਹੋਰ ਵੀ ਸੁਸਤ ਹੁੰਦਾ ਜਾ ਰਿਹਾ ਹੈ ਤਾਂ ਕਿਸੇ ਕਾਨੂੰਨੀ ਕਾਰਵਾਈ ਤੋਂ ਡਰਦਿਆਂ ਨੇ ਸੱਪ ਦਾ ਘੇਰਾ ਖਤਮ ਕਰ ਦਿੱਤਾ ਤੇ ਵਿਚਾਰਾ ਸੱਪ ਆਪਣੀ ਜਾਨ ਬਚਾ ਕੇ ਤੁਰਦਾ ਬਣਿਆ। ਉਸ ਦੇ ਜਾਣ ਨਾਲ ਅੰਧਵਿਸ਼ਵਾਸ਼ ਵੀ ਜਾਂਦੀ ਰਿਹਾ। ਕਾਫੀ ਸਾਰੇ ਇਨਸਾਫਪਸੰਦ ਅਤੇ ਅਗਾਂਹਵਧੂ ਲੋਕਾਂ ਨੇ ਤਰਕਸ਼ੀਲਾਂ ਦੀ ਇਸ ਕਾਰਵਾਈ ਦੀ ਬਹੁਤ ਪ੍ਰਸੰਸਾ ਕੀਤੀ ਅਤੇ ਸੁਖ ਦਾ ਸਾਹ ਲਿਆ। ✪

---

## ਅਦਾਲਤੀ ਫੈਸਲਾ

ਡਾਰਵਿਨ ਦੇ ਵਿਕਾਸਵਾਦ ਦੇ ਸਿਧਾਂਤ ਨੂੰ ਲੈ ਕੇ ਪੱਛਮ ਵਿਚ ਹਾਲੇ ਵੀ ਤਿੱਖੀ ਬਹਿਸ ਚੱਲ ਰਹੀ ਹੈ। ਕੱਟੜਵਾਦੀ ਲੋਕਾਂ ਨੂੰ ਡਾਰਵਿਨ ਦਾ ਸਿਧਾਂਤ ਹਜ਼ਮ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਅਨੁਸਾਰ ਇਹ ਸਿਧਾਂਤ ਬਾਈਬਲ ਦੇ ਖਿਲਾਫ ਹੈ। ਬਾਈਬਲ ਦੇ ਅਧਿਆਏ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕਿਸੇ ਰੱਬ ਨੇ 7 ਦਿਨਾਂ ਵਿੱਚ ਕੀਤੀ, ਪਰ ਡਾਰਵਿਨ ਕਹਿੰਦਾ ਹੈ ਕਿ ਸ੍ਰਿਸ਼ਟੀ ਦੀ ਰਚਨਾ ਕਿਸੇ ਰੱਬ ਨੇ ਨਹੀਂ ਕੀਤੀ, ਸਗੋਂ ਵਿਕਾਸ ਨਾਲ ਹੋਈ ਹੈ। ਡਾਰਵਿਨ 19ਵੀਂ ਸਦੀ ਦੇ ਉਨ੍ਹਾਂ ਪ੍ਰਸਿੱਧ ਚਿੰਤਕਾਂ ਵਿੱਚੋਂ ਇੱਕ ਹੈ, ਜਿਨ੍ਹਾਂ ਦੇ ਵਿਚਾਰਾਂ ਨੇ ਮਨੁੱਖ ਜਾਤੀ ਦੇ ਵਿਚਾਰਾਂ ਵਿੱਚ ਇਨਕਲਾਬੀ ਤਬਦੀਲੀ ਲਿਆਂਦੀ।

ਪਰ ਕੱਟੜਵਾਦੀ ਲੋਕਾਂ ਨੇ ਡਾਰਵਿਨ ਦੇ ਸਿਧਾਂਤ ਨੂੰ ਫੇਲ੍ਹ ਕਰਨ ਲਈ ਨਵੀਂ ਚਾਲ ਚੱਲੀ। ਉਨ੍ਹਾਂ ਅਨੁਸਾਰ ਵਿਕਾਸਵਾਦ ਦਾ ਸਿਧਾਂਤ ਠੀਕ ਹੈ, ਪਰ ਇਹ ਏਨਾ ਗੁੰਝਲਦਾਰ ਹੈ ਕਿ ਉਹ ਕਿਸੇ ਰਹਿਬਰ ਦੀ ਅਗਵਾਈ ਨਾਲ ਹੀ ਹੋ ਸਕਦਾ ਹੈ। ਇਸ ਤਰ੍ਹਾਂ ਉਹ ਅਸਿੱਧੇ ਤੌਰ 'ਤੇ ਰਹਿਬਰ ਨੂੰ ਵਿੱਚ ਲਿਆ ਕੇ ਬਾਈਬਲ ਨੂੰ ਸਹੀ ਸਾਬਤ ਕਰਨਾ ਚਾਹੁੰਦੇ ਸਨ। ਇਸ 'ਤੇ ਵਿਗਿਆਨਕ ਦ੍ਰਿਸ਼ਟੀਕੋਣ ਵਾਲੇ ਲੋਕ ਅਦਾਲਤ ਵਿੱਚ ਗਏ। ਹੁਣੇ-ਹੁਣੇ ਇੱਕ ਅਮਰੀਕੀ ਅਦਾਲਤ ਨੇ ਫੈਸਲਾ ਦਿੱਤਾ ਹੈ ਕਿ ਵਿਕਾਸਵਾਦ ਨੂੰ ਕਿਸੇ ਰਹਿਬਰ ਨਾਲ ਜੋੜਨਾ ਗਲਤ ਹੈ। ਇਸ ਤਰ੍ਹਾਂ ਵਿਗਿਆਨਕ ਦ੍ਰਿਸ਼ਟੀਕੋਣ ਦੀ ਜਿੱਤ ਹੋਈ।

## ਖ਼ਬਰ ਹੈ ਕਿ.....

### ਡੈਣ ਹੋਣ ਦੇ ਸ਼ੱਕ ਵਿੱਚ ਮਾਂ ਅਤੇ ਦਾਦੀ ਨੂੰ ਮਾਰ ਸੁੱਟਿਆ

**ਰਾਮਪੁਰ 17 ਜਨਵਰੀ ਆਈ. ਏ. ਐਨ. ਐਸ**/ਸਤੀਸ਼ਗੜ੍ਹ ਵਿੱਚ ਇੱਕ 17 ਸਾਲਾ ਨੌਜਵਾਨ ਮਿਲਨ ਨੇ ਆਪਣੀ ਮਾਂ ਅਤੇ ਦਾਦੀ ਨੂੰ ਡੈਣ ਹੋਣ ਦੇ ਸ਼ੱਕ ਹੇਠ ਮਾਰ ਸੁੱਟਿਆ। ਉਸਨੂੰ ਸ਼ੱਕ ਸੀ ਕਿ ਉਸਦੀ ਮਾਂ ਅਤੇ ਦਾਦੀ ਉਸ ਉੱਤੇ ਜਾਦੂ ਟੂਣਾ ਕਰਕੇ ਉਸਦੀ ਜਾਨ ਲੈਣ ਦੀ ਕੋਸ਼ਿਸ਼ ਕਰ ਰਹੀਆਂ ਹਨ।

ਇਹ ਕਤਲ ਕਾਂਡ ਸੁਰਗੁਜਾ ਜਿਲੇ ਦੇ ਨਰੋਦਰ ਪਾੜਾ ਪਿੰਡ ਵਿੱਚ ਵਾਪਰਿਆ। ਮਿਲਨ ਦੇ ਪਿਤਾ ਅਤੇ ਛੋਟੇ ਭਰਾ ਦੀ ਕੁਝ ਸਮਾਂ ਪਹਿਲਾਂ ਮੌਤ ਹੋ ਗਈ ਸੀ ਅਤੇ ਉਹ ਦੋਹਾਂ ਦੀ ਮੌਤ ਲਈ ਮਾਂ ਅਤੇ ਦਾਦੀ ਨੂੰ ਕੋਸਦਾ ਸੀ। ਐਤਵਾਰ ਨੂੰ ਉਸਨੇ ਦੋਹਾਂ ਦੀ ਹੱਤਿਆ ਕਰ ਦਿੱਤੀ ਅਤੇ ਪੁਲੀਸ ਚੌਂਕੀ ਜਾ ਕੇ ਆਪਣਾ ਅਪਰਾਧ ਸਵੀਕਾਰ ਕਰ ਲਿਆ ਹੈ। ਸਤੀਸ਼ਗੜ੍ਹ ਵਿੱਚ ਔਰਤਾਂ ਨੂੰ ਡੈਣਾਂ ਕਰਾਰ ਦੇ ਕੇ ਮਾਰਨ ਦਾ ਸਿਲਸਿਲਾ ਜਾਰੀ ਹੈ। (ਜਗਬਾਣੀ)

### ਮੱਕੇ ਵਿੱਚ ਇਮਾਰਤ ਡਿੱਗਣ ਨਾਲ 23 ਮੌਤਾਂ।

**ਮੱਕਾ: ਸਾਊਦੀ ਅਰਬ: 5 ਜਨਵਰੀ:** ਇਥੇ ਚਾਰ ਮੰਜਿਲਾ ਇਮਾਰਤ ਡਿੱਗਣ ਨਾਲ 23 ਹਾਜੀ ਮਾਰੇ ਗਏ।

ਫਰਾਂਸ ਵਿੱਚ ਇੱਕ ਇਸਲਾਮੀ ਸੰਸਥਾ ਦੇ ਮੁਖੀ ਅਤੇ ਮੌਕੇ ਦੇ ਗਵਾਹ ਅਬਦੁੱਲ ਰਹਿਮਾਨ ਗੌਲ ਨੇ ਦੱਸਿਆ ਕਿ ਇਮਾਰਤ ਨੂੰ ਪਹਿਲਾਂ ਅੱਗ ਲੱਗੀ। ਅੱਗ ਬੁਝਾਉਣ ਲਈ ਹੈਲੀਕਾਪਟਰ ਰਾਹੀਂ ਪਾਣੀ ਛਿੜਕਾਇਆ ਗਿਆ। ਦੇਖਦਿਆਂ ਹੀ ਦੇਖਦਿਆਂ ਇਮਾਰਤ ਢਹਿ ਢੇਰੀ ਹੋ ਗਈ। ਯਾਦ ਰਹੇ ਇਸ ਸਾਲ ਇੱਥੇ 25 ਲੱਖ ਲੋਕਾਂ ਦੇ ਹੱਜ ਆਉਣ ਦੀ ਸੰਭਾਵਨਾ ਹੈ। ਵਧੇਰੇ ਲੋਕ ਹੋਣ ਕਾਰਨ ਭਗਦੜ ਮੱਚਣ ਦੀਆਂ ਵਾਰਦਾਤਾਂ ਬਹੁਤ ਵਾਰ ਹੋ ਚੁੱਕੀਆਂ ਹਨ। ਸਾਲ 2003 ਵਿੱਚ 251 ਅਤੇ 1990 ਵਿੱਚ 1426 ਜਣੇ ਮਾਰੇ ਗਏ ਸਨ। ਸਾਊਦੀ ਅਰਬ ਦੇ ਗ੍ਰਹਿ ਮਹਿਕਮੇ ਦੇ ਤਰਜ਼ਮਾਨ ਜਨਰਲ ਮਨਸੂਰ ਅਲ ਤੁਰਕੀ ਨੇ ਸ਼ਹਿਰ ਵਿੱਚ ਇਮਾਰਤ ਡਿੱਗਣ ਦੀ ਪੁਸ਼ਟੀ ਕੀਤੀ ਹੈ। ਅੱਗ ਬੁਝਾਉਣ ਵਾਲੇ 5 ਮੁਲਾਜਮਾਂ ਦੀ ਵੀ ਮੌਤ ਹੋਣ ਦੀ ਪੁਸ਼ਟੀ ਕੀਤੀ ਹੈ।

### ਅਖੰਡ ਪਾਠਾਂ ਦੀ ਬੁਕਿੰਗ 'ਚ ਵੀ ਘਪਲਾ !

ਜਸਬੀਰ ਸਿੰਘ/ਨਰਿੰਦਰਪਾਲ ਸਿੰਘ-ਅੰਮ੍ਰਿਤਸਰ, 29 ਜਨਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਕੜਾਹ ਪ੍ਰਸਾਦ ਦਾ ਘਪਲਾ, ਸਰੀਆ ਘਪਲਾ, ਸੀਮੈਂਟ ਘਪਲੇ ਤੋਂ ਬਾਅਦ ਸ਼ਰਧਾਲੂਆਂ ਦੀਆਂ ਭਾਵਨਾਵਾਂ ਨਾਲ ਜੁੜੇ ਅਖੰਡ ਪਾਠਾਂ ਦੀ ਬੁਕਿੰਗ ਦਾ ਘਪਲਾ ਵੀ ਬੇਨਕਾਬ ਹੋਇਆ ਹੈ ਅਤੇ ਇਸ ਘਪਲੇ ਨੂੰ ਲੈ ਕੇ ਭਾਵੇਂ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਅਜੈਬ ਸਿੰਘ ਨੂੰ ਬਲੀ ਦਾ ਬੱਕਰਾ ਬਣਾ ਕੇ ਉਨ੍ਹਾਂ ਦਾ ਤਬਾਦਲਾ ਕਰ ਦਿੱਤਾ ਗਿਆ, ਪਰ ਇਸ ਘਪਲੇ ਦੇ ਮੁੱਖ ਦੋਸ਼ੀ ਸ਼੍ਰੋਮਣੀ ਅਕਾਲੀ ਦਲ (ਬ) ਦੇ ਪ੍ਰਧਾਨ ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੇ ਚਹੇਤੇ ਹਰਜਿੰਦਰ ਸਿੰਘ ਮੱਤੇਵਾਲ ਖਿਲਾਫ ਕੋਈ ਕਾਰਵਾਈ ਨਹੀਂ ਹੋਈ।

ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚ ਹਰਿ ਕੀ ਪੌੜੀ ਉੱਪਰ ਹੱਥ ਲਿਖਤ ਪੁਰਾਤਨ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਤੋਂ ਅਖੰਡ ਪਾਠ ਕਰਾਉਣ ਵਾਲੇ ਸ਼ਰਧਾਲੂਆਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਹਨ ਅਤੇ ਅਖੰਡ ਪਾਠ ਬੁੱਕ ਕਰਾਉਣ ਤੋਂ ਬਾਅਦ ਕਰੀਬ 12 ਸਾਲਾਂ ਦੇ ਅਰਸੇ ਬਾਅਦ ਵਾਰੀ ਆਉਂਦੀ ਹੈ। ਅਖੰਡ ਪਾਠਾਂ ਦੀ ਬੁਕਿੰਗ ਦੇ ਘਪਲੇ ਨਾਲ ਜੁੜੇ ਨਰਿੰਦਰ ਸਿੰਘ ਉਰਫ ਬੱਬੂ, ਜਿਸ ਨੂੰ ਕਰੀਬ 4-5 ਸਾਲ ਪਹਿਲਾਂ ਕੋਤਵਾਲੀ ਪੁਲਸ ਚੇਨੀ ਚੋਰੀ ਕਰਨ ਦੇ ਕਥਿਤ ਦੋਸ਼ ਵਿਚ ਫੜ ਕੇ ਲੈ ਗਈ ਸੀ ਤੇ ਇਕ ਪ੍ਰਭ ਸਿੰਘ ਨਾਮੀ ਸਰਕਾਰੀ ਅਧਿਕਾਰੀ ਦੀ ਸਿਫਾਰਸ਼ 'ਤੇ ਕਈ ਦਿਨ ਹਿਰਾਸਤ ਵਿਚ ਰੱਖਣ ਤੋਂ ਬਾਅਦ ਰਿਹਾਅ ਕੀਤਾ ਸੀ, ਨੇ ਆਪਣਾ ਨਵਾਂ ਵਪਾਰ ਤੋਰਿਆ ਹੋਇਆ ਹੈ ਅਤੇ ਅਖੰਡ ਪਾਠਾਂ ਦੀ 'ਤਤਕਾਲ ਬੁਕਿੰਗ' ਸਕੀਮ ਅਧੀਨ ਸ਼ਰਧਾਲੂਆਂ ਕੋਲੋਂ ਦਰਬਾਰ ਸਾਹਿਬ ਵੱਲੋਂ ਨਿਸ਼ਚਿਤ ਭੇਟਾ ਤੋਂ ਵੱਧ ਵਸੂਲੀ ਕਰਕੇ ਸ਼੍ਰੋਮਣੀ ਕਮੇਟੀ ਦੀਆਂ ਕਾਲੀਆਂ ਭੇਡਾਂ ਨਾਲ ਮਿਲ ਕੇ ਸਮੇਂ ਤੋਂ ਪਹਿਲਾਂ ਅਖੰਡ ਪਾਠ ਦੀ ਬੁਕਿੰਗ ਕਰਾਉਣ ਦਾ ਮਾਮਲਾ ਸਾਹਮਣੇ ਆਇਆ ਹੈ।

ਬੀਤੇ ਦਿਨੀਂ ਅਖੰਡ ਪਾਠਾਂ ਦੀ ਤਤਕਾਲ ਬੁਕਿੰਗ ਦਾ ਘਪਲਾ ਉਸ ਵੇਲੇ ਸਾਹਮਣੇ ਆਇਆ ਜਦੋਂ ਇਕ ਸ਼ਰਧਾਲੂ ਤੋਂ ਨਿਰਧਾਰਤ ਭੇਟਾ 3100 ਤੋਂ ਵੱਧ ਪੈਸੇ ਲੈ ਕੇ ਬੁਕਿੰਗ ਕੀਤੀ ਗਈ। ਜਿਨ੍ਹਾਂ ਰਸੀਦਾਂ ਰਾਹੀਂ ਬੁਕਿੰਗ ਕੀਤੀ ਗਈ ਹੈ, ਉਨ੍ਹਾਂ ਰਸੀਦਾਂ 'ਤੇ ਮਾਰਫਤ ਸੇਵਾਦਾਰ ਰੁਮਾਲੇ ਲਿਖਿਆ ਗਿਆ ਹੈ, ਜਿਸ ਦਾ ਮਾਲਕ ਗੁਰਿੰਦਰ ਸਿੰਘ ਹੈ। ਇਹ ਵਿਅਕਤੀ ਹਰਜਿੰਦਰ ਸਿੰਘ ਮੱਤੇਵਾਲ ਦਾ ਸਾਥੀ ਹੈ ਅਤੇ ਹਰਜਿੰਦਰ ਸਿੰਘ ਮੱਤੇਵਾਲ, ਜੋ ਕਿ ਆਪਣੇ ਆਪ ਨੂੰ ਪੰਜਾਬ ਦੇ ਸਾਬਕਾ ਜਨਰਲ ਅਟਾਰਨੀ ਸ੍ਰੀ ਹਰਦੇਵ ਸਿੰਘ ਮੱਤੇਵਾਲ ਦਾ ਰਿਸ਼ਤੇਦਾਰ ਦੱਸ ਕੇ ਸ਼੍ਰੋਮਣੀ ਅਕਾਲੀ ਦਲ ਦੇ ਸੁਪਰੀਮੋ ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੇ ਨਾਂਅ ਦੀ ਧਮਕੀ ਦੇ ਕੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਤੇ ਮੁਲਾਜ਼ਮਾਂ ਤੋਂ ਗਲਤ ਕੰਮ ਕਰਾਉਣ ਦਾ ਆਦੀ ਹੈ...ਰਸੀਦ ਤੇ ਬੁਕਿੰਗ ਰਜਿਸਟਰ ਵਿਚ ਸੇਵਾਦਾਰ ਰੁਮਾਲੇ ਵਾਲੇ ਆਦਿ ਦਾ ਨਾਂਅ ਲਿਖ ਕੇ 3100 ਰੁਪਏ ਦੀ ਰਸੀਦ ਦਰਜ ਕੀਤੀ ਜਾਂਦੀ ਸੀ।...

ਅਖੰਡ ਪਾਠ ਬੁਕਿੰਗ ਘਪਲੇ ਵਿੱਚ ਭਾਵੇਂ ਦਰਬਾਰ ਸਾਹਿਬ ਦੇ ਲਗਾਏ ਗਏ ਨਵੇਂ ਮੈਨੇਜਰ ਨੇ ਆਪਣੀ ਕੋਈ ਵੀ ਸ਼ਮੂਲੀਅਤ ਤੋਂ ਇਨਕਾਰ ਕੀਤਾ ਹੈ, ਪਰ ਉਨ੍ਹਾਂ ਗੁਰਿੰਦਰ ਸਿੰਘ ਸੇਵਾਦਾਰ ਰੁਮਾਲੇ ਵਾਲੇ ਵਲੋਂ ਕਰਵਾਈ ਗਈ ਅਖੰਡ ਪਾਠਾਂ ਦੀ ਬੁਕਿੰਗ ਵਿਚ ਸਿਫਾਰਸ਼ ਕਰਨ ਦੀ ਗੱਲ ਨੂੰ ਕਬੂਲਦਿਆਂ ਕਿਹਾ ਕਿ ਜਦੋਂ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਇਹ ਵਿਅਕਤੀ ਠੀਕ ਨਹੀਂ ਹੈ, ਤਾਂ ਉਨ੍ਹਾਂ ਨੇ ਸਬੰਧਤ ਕਲਰਕਾਂ ਨੂੰ ਬੁਕਿੰਗ ਰੱਦ ਕਰਨ ਲਈ ਕਿਹਾ ਸੀ, ਪ੍ਰੰਤੂ ਉਦੋਂ ਤੱਕ ਅਖੰਡ ਪਾਠਾਂ ਦੀ ਭੇਟਾ ਦੇਣ ਵਾਲੇ ਰਸੀਦਾਂ ਲੈ ਕੇ ਜਾ ਚੁੱਕੇ ਸਨ। ✪

(ਨਵਾਂ ਜ਼ਮਾਨਾ)



## ਖੋਜ ਖ਼ਬਰ

### ਦੋ ਨਵੇਂ ਸੂਰਜੀ ਮੰਡਲ ਲੱਭੇ

ਪਾਇਆਡੇਨਾ (ਅਮਰੀਕਾ) 9 ਫਰਵਰੀ: ਨਾਸਾ ਵਿਗਿਆਨੀਆਂ ਨੂੰ ਅਜਿਹੇ ਸਬੂਤ ਮਿਲੇ ਹਨ, ਜਿਨ੍ਹਾਂ ਤੋਂ ਬ੍ਰਹਿਮੰਡ ਵਿੱਚ ਦੋ ਨਵੇਂ ਸੂਰਜੀ ਮੰਡਲਾਂ ਦੇ ਹੋਣ ਦਾ ਪਤਾ ਲੱਗਿਆ ਹੈ ਅਤੇ ਇਨ੍ਹਾਂ ਵਿੱਚ ਮੌਜੂਦ ਤਾਰੇ ਕਾਫੀ ਵੱਡੇ ਵੱਡੇ ਦਿਖਾਈ ਦੇ ਰਹੇ ਹਨ। ਮੰਨਿਆ ਜਾ ਰਿਹਾ ਹੈ ਕਿ ਨਵੇ ਤਾਰਿਆਂ ਦਾ ਆਕਾਰ ਸੂਰਜ ਦੇ ਮੁਕਾਬਲੇ ਤੀਹ ਤੋਂ 70 ਗੁਣਾ ਵੱਧ ਹੈ।

ਇਨ੍ਹਾਂ ਨਵੇਂ ਸੂਰਜੀ ਮੰਡਲਾਂ ਵਿੱਚ ਗ੍ਰਹਿਆਂ ਵਰਗਾਂ ਆਕਾਰ ਵੀ ਲੱਭਦਾ ਹੈ, ਜਿਨ੍ਹਾਂ ਦ ਆਲੇ ਦੁਆਲੇ ਧੂੜ ਦੀਆਂ ਵੱਡੀਆਂ ਪਰਤਾਂ ਚਿੰਬੜੀਆਂ ਹੋਈਆਂ ਦਿਖਾਈ ਦੇ ਰਹੀਆਂ ਹਨ ਤੇ ਤਾਰਿਆਂ ਦ ਆਲੇ ਦੁਆਲੇ ਬਣੀਆਂ ਬੱਦਲ ਵਰਗੀਆਂ ਪਰਤਾਂ ਇਉਂ ਲੱਗਦੀਆਂ ਜਿਵੇਂ ਹਾਲ ਹੀ ਵਿੱਚ ਜਾਂ ਫਿਰ ਭਵਿੱਖ ਵਿੱਚ ਕਿਸੇ ਸੂਰਜੀ ਮੰਡਲ ਦਾ ਨਿਰਮਾਣ ਹੋਣ ਜਾ ਰਿਹਾ ਹੈ।

ਵਰਣਨਯੋਗ ਹੈ ਕਿ ਸਾਡੇ ਸੂਰਜੀ ਮੰਡਲ ਦੇ ਤਾਰੇ ਸੂਰਜ ਦੇ ਆਲੇ ਦੁਆਲੇ ਲਿਪਟੀਆਂ ਕਿਊਇਪਰ ਵੈੱਲਟ ਦੀ ਧੂੜ ਧੂਮਕੇਤੂ ਅਤੇ ਹੋਰ ਚੀਜ਼ਾਂ ਨਾਲ ਬਣੇ ਹੋਏ ਹਨ।

ਨਾਸਾ ਦੀ ਸਪੇਸ ਦੂਰਬੀਨ ਦੀ ਨਜ਼ਰ ਵਿੱਚ ਆਈ ਇਹ ਚੀਜ਼ ਹੈਰਾਨ ਕਰਨ ਵਾਲੀ ਹੈ, ਕਿਉਂਕਿ ਅਜੇ ਤੱਕ ਮੰਨਿਆ ਜਾ ਰਿਹਾ ਹੈ ਕਿ ਗ੍ਰਹਿਆਂ ਦੇ ਨਿਰਮਾਣ ਵਿੱਚ ਐਨੇ ਵਿਸ਼ਾਲ ਤਾਰਿਆਂ ਦੀ ਭੂਮਿਕਾ ਉਲਟ ਹੁੰਦੀ ਹੈ। ਇਨ੍ਹਾਂ ਨਵੇਂ ਤਾਰਿਆਂ ਦਾ ਪਤਾ 80 ਚਮਕੀਲੇ ਤਾਰਿਆਂ ਦੇ ਸਰਵੇ ਦੌਰਾਨ ਲੱਗਿਆ।

### ਦਸਵਾਂ ਗ੍ਰਹਿ ਲੱਭਿਆ

ਪੈਰਿਸ: 2 ਫਰਵਰੀ: ਕਰੀਬ 7 ਦਹਾਕਿਆਂ ਤੋਂ ਵੱਧ ਸਮੇਂ ਤੋਂ ਇਹ ਸਮਝਿਆ ਜਾ ਰਿਹਾ ਹੈ ਕਿ ਸੌਰ ਮੰਡਲ ਦਾ ਨੌਵਾਂ ਮੈਂਬਰ ਇੱਕ ਛੋਟਾ ਗ੍ਰਹਿ ਪਲੂਟੋ ਹੈ। ਜਿਸ ਦਾ ਕੋਈ ਉਪ ਗ੍ਰਹਿ ਨਹੀਂ ਹੈ। ਪਰ ਖਗੋਲ ਵਿਗਿਆਨੀਆਂ ਨੇ ਪਲੂਟੋ ਤੋਂ ਦੂਰ ਇੱਕ ਵਿਸ਼ਾਲ ਪਿੰਡ ਦੀ ਖੋਜ ਕਰਕੇ ਇਹ ਸਿੱਟਾ ਕੱਢਿਆ ਹੈ ਕਿ ਇਹ ਸੌਰ ਮੰਡਲ ਦਾ 10 ਵਾਂ ਗ੍ਰਹਿ ਹੈ। ਵਿਗਿਆਨੀਆਂ ਨੇ ਇਸ ਨਵੇਂ ਗ੍ਰਹਿ ਦਾ ਨਾਮ ਯੂ. ਬੀ. 313 ਵਜੋਂ ਕੀਤਾ ਹੈ। ਇਹ ਗ੍ਰਹਿ ਧਰਤੀ ਤੋਂ 15 ਅਰਬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਨੇਚਰ ਪੱਤਰਕਾ ਵਿੱਚ ਛਪਣ ਵਾਲੀ ਖੋਜ਼ ਵਿੱਚ ਜਰਮਨੀ ਦੀ ਯੂਨੀਵਰਸਿਟੀ ਆਫ ਬੋਨ ਦੇ ਫਰਾਂਕ ਬਰਤੋਲਿਟੀ ਦੀ ਗਵਾਹੀ ਵਿੱਚ ਵਿਗਿਆਨੀਆਂ ਦੇ ਇੱਕ ਦਲ ਨੇ ਦੱਸਿਆ ਕਿ ਉਨ੍ਹਾਂ ਨੇ ਸਪੇਸ ਵਿੱਚ ਟੈਲੀਸਕੋਪ ਤੋਂ ਪ੍ਰਵਰਤਿਤ ਹੋਣ ਵਾਲੀਆਂ ਸੌਰ ਵਿਕਿਰਨਾ ਦਾ ਅਧਿਐਨ ਕੀਤਾ ਹੈ ਤਾਂ ਜੋ ਇਸ ਗ੍ਰਹਿ ਦੇ ਆਕਾਰ ਦਾ ਅੰਦਾਜਾਂ ਲਾਇਆ ਜਾ ਸਕੇ।

### ਪੁਰਤਗਾਲ ਨੇ ਵੀ ਮਾਰੂਥਲ ਬਣ ਜਾਣਾ..

ਲਿਸਬਨ: 31 ਜਨਵਰੀ: ਰਾਇਟਰਜ਼: ਬ੍ਰਹਿਮੰਡ ਦੀ ਤਪਸ਼ ਦਾ ਅਸਰ ਪੁਰਤਗਾਲ ਉਤੇ ਪਏਗਾ। ਮਾਹਿਰਾਂ ਨੇ ਭਵਿੱਖਬਾਣੀ ਕੀਤੀ ਹੈ ਕਿ ਤਾਪਮਾਨ ਦੇ ਵੱਧਣ ਕਾਰਨ ਦੇਸ਼ ਦੇ ਕੁਝ ਹਿੱਸੇ ਮਾਰੂਥਲ ਬਣ ਜਾਣਗੇ।

ਇਸ ਮਾਮਲੇ ਬਾਰੇ ਤਿਆਰ ਰਿਪੋਰਟ ਅਨੁਸਾਰ ਯੂਰਪ ਵਿੱਚ ਬ੍ਰਹਿਮੰਡ ਦੀ ਤਪਸ਼ ਦਾ ਸਭ ਤੋਂ ਵੱਧ ਅਸਰ ਪੁਰਤਗਾਲ 'ਤੇ ਹੀ ਪਵੇਗਾ। ਇਸ ਸਬੰਧੀ ਖੋਜ਼ ਪ੍ਰੋਜੈਕਟ 1999 ਵਿੱਚ ਸ਼ੁਰੂ ਕੀਤਾ ਗਿਆ ਸੀ। ਇਸ ਪ੍ਰੋਜੈਕਟ ਦੇ ਮੁਖੀ ਫਲਿਪ ਦਾਰਤ ਨੇ ਕਿਹਾ ਕਿ ਸਭ ਤੋਂ ਵੱਧ ਅਸਰ ਦੱਖਣ ਵਿੱਚ ਪਵੇਗਾ, ਉਥੇ ਤਾਂ ਮਾਰੂਥਲ ਦੀ ਪ੍ਰਕ੍ਰਿਆ ਸ਼ੁਰੂ ਹੋ ਚੁੱਕੀ ਹੈ। ਇਸ ਦੇ ਮੁੱਖ ਸੰਕੇਤ ਘੱਟ ਮੀਂਹ, ਵਧੇਰੇ ਤਾਪਮਾਨ ਅਤੇ ਸੋਕਾ ਹਨ। ਪਿਛਲੇ ਸਾਲ ਪਏ ਸੋਕੇ ਨੂੰ 1931 ਤੋਂ ਬਾਅਦ ਸਭ ਤੋਂ ਭਿਆਕਰ ਮੰਨਿਆ ਗਿਆ ਹੈ। ਇਸ ਦੇ ਨਾਲ ਹੀ ਪਿਛਲੇ ਹਫਤੇ ਲਿਸਬਨ ਵਿੱਚ ਤਾਪਮਾਨ ਦਹਾਕਿਆਂ ਬਾਦ ਹੇਠਾਂ ਚਲਾ ਗਿਆ। ਪਿਛਲੇ ਸਾਲ ਜੰਗਲ ਨੂੰ ਅੱਗ ਲੱਗਣ ਕਾਰਨ 325226 ਹੈਕਟੇਅਰ ਖੇਤਰ ਤਬਾਹ ਹੋ ਗਿਆ। 19 ਰੁੱਖਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਖਤਮ ਹੋ ਗਈਆਂ ਹਨ ਤੇ ਝਖੜ ਆਮ ਗੱਲ ਹੋ ਗਈ ਹੈ।

ਰਿਪੋਰਟ ਅਨੁਸਾਰ ਇਸ ਸਦੀ ਦੌਰਾਨ ਤਾਪਮਾਨ 3 ਤੋਂ 7 ਡਿਗਰੀ ਸੈਲਸੀਅਸ ਵੱਧਣ ਦੀ ਸੰਭਾਵਨਾ ਬਣ ਚੁੱਕੀ ਹੈ।

### ਖਿਸਕ ਰਿਹਾ ਧਰਤੀ ਦਾ ਚੁੰਬਕੀ ਧਰੁਵ

ਸਾਨਫਰਾਂਸਿਸਕੋ 12 ਦਸੰਬਰ: ਧਰਤੀ ਦਾ ਉੱਤਰੀ ਚੁੰਬਕੀ ਧਰੁਵ ਉੱਤਰੀ ਅਮਰੀਕਾ ਤੋਂ ਖਿਸਕ ਰਿਹਾ ਹੈ। ਜੇਕਰ ਇਸ ਦੀ ਗਤੀ ਇੰਜ ਹੀ ਬਰਕਰਾਰ ਰਹੀ ਤਾਂ ਵਿਗਿਆਨੀਆਂ ਅਨੁਸਾਰ ਆਉਂਦੇ 50 ਸਾਲਾਂ 'ਚ ਇਹ ਸਾਈਬੇਰੀਆ ਪਹੁੰਚ ਜਾਵੇਗਾ।

ਵਿਗਿਆਨੀਆਂ ਅਨੁਸਾਰ ਭਾਵੇਂ ਧਰਤੀ ਦੇ ਆਮ ਜਨ ਜੀਵਨ 'ਤੇ ਇਸ ਬਦਲਾਅ ਦਾ ਕੋਈ ਅਸਰ ਨਹੀਂ ਹੋਵੇਗਾ, ਪਰ ਅਲਾਸਕਾਂ 'ਚ ਦਿਖਾਈ ਦੇਣ ਵਾਲੀਆਂ ਰੰਗ ਬਿਰੰਗੀਆਂ ਰੌਸ਼ਨੀਆਂ ਨਹੀਂ ਦਿਖਈ ਦੇਣਗੀਆਂ। ਪਿਛਲੀ ਇੱਕ ਸਦੀ ਤੋਂ ਚੁੰਬਕੀ ਧਰੁਵ ਚੱਲ ਰਿਹਾ ਹੈ। ਬਾਵਜੂਦ ਇਸ ਦੇ ਵਿਗਿਆਨੀਆਂ ਨੇ ਇਨ੍ਹਾਂ ਸੰਭਾਵਨਾਵਾਂ ਤੋਂ ਇਨਕਾਰ ਕੀਤਾ ਹੈ ਕਿ ਧਰਤੀ ਦਾ ਕਮਜ਼ੋਰ ਹੁੰਦਾ ਗਰੂਤਾ ਖੇਤਰ ਪੂਰੀ ਤਰ੍ਹਾਂ ਖਤਮ ਹੋ ਜਾਵੇਗਾ।

ਲੰਮੇ ਅਰਸੇ ਤੋਂ ਵਿਗਿਆਨੀ ਇਸ ਗੱਲ ਤੋਂ ਜਾਣੂ ਹਨ ਕਿ ਚੁੰਬਕੀ ਧਰੁਵ ਕਦੇ ਕਦੇ ਖਿਸਕਦੇ ਹਨ ਅਤੇ ਆਪਣੀ ਥਾਂ ਬਦਲਦੇ ਰਹਿੰਦੇ ਹਨ, ਪਰ ਇਸ ਤਰ੍ਹਾਂ ਕਿਉਂ ਹੁੰਦਾ ਹੈ, ਇਹ ਹੁਣ ਤੱਕ ਰਹੱਸ ਬਣਿਆ ਹੋਇਆ ਹੈ। ਓਰੇਗਾਨ ਸਟੇਟ ਯੂਨੀਵਰਸਿਟੀ ਦੇ ਵਿਗਿਆਨੀ ਜੋਸਫ ਸਟੋਨਰ ਕਹਿੰਦੇ ਹਨ ਕਿ ਹੋ ਸਕਦਾ ਹੈ ਕਿ ਇਹ ਚੁੰਬਕੀ ਧਰੁਵ ਗਤੀਸ਼ੀਲ ਹੋਣਾ ਆਮ ਹੋਵੇ ਅਤੇ ਦੇਰ ਬਾਅਦ ਉਹ ਵਾਪਸ ਆਪਣੀ ਥਾਂ 'ਤੇ ਆ ਜਾਣ। ਚੁੰਬਕੀ ਧਰੁਵਾਂ ਦੀ ਗਤੀ ਨਾਲ ਸਬੰਧਤ ਨਤੀਜੇ ਅਮਰੀਕਨ ਜਿਓਫੀਜ਼ੀਕਲ ਯੂਨੀਅਨ ਦੀ ਬੈਠਕ 'ਚ ਪੇਸ਼ ਕੀਤੇ ਗਏ। ਪਿਛਲੇ ਅਧਿਐਨ ਤੋਂ ਪਤਾ ਲੱਗਿਆ ਸੀ ਕਿ ਧਰਤੀ ਦੀ ਸੁਰੱਖਿਆ ਪ੍ਰਦਾਨ ਕਰਨ ਲਈ ਚੁੰਬਕੀ ਤਹਿ ਪਿਛਲੇ ਡੇਢ ਸੌ ਸਾਲਾਂ ਦੌਰਾਨ ਘਾਟ ਗਈ ਹੈ। ਇਸ ਦੌਰਾਨ ਚੁੰਬਕੀ ਧਰੁਵ ਨੇ ਲਗਭਗ 1102 ਕਿਲੋਮੀਟਰ ਦੀ ਯਾਤਰਾ ਕਰ ਲਈ ਹੈ। ਇਸ ਦੀ ਮੌਜੂਦਾ ਰਫ਼ਤਾਰ ਬਣੀ ਰਹੀ ਤਾਂ ਇਹ ਉੱਤਰੀ ਕੈਨੇਡਾ ਤੋਂ ਸਾਈਬੇਰੀਆ ਪਹੁੰਚ ਜਾਵੇਗਾ।

**ਪੇਸ਼ਕਸ਼: ਵਿਜੇ ਬੰਬੇਲੀ**

# 'ਸਵਰਗ' ਦੀ ਟਿਕਟ

**ਰਾਮ ਸਵਰਨ**

ਪੱਛਮੀ ਦੇਸ਼ਾਂ ਵਿੱਚ ਅਪਣੀਆਂ ਖੋਜਾਂ ਨਾਲ ਜ਼ਿੰਦਗੀ ਤੇ ਦੁਨੀਆਂ ਦੀ ਤਸਵੀਰ ਬਦਲਣ ਵਾਲੇ ਵਿਗਿਆਨੀਆਂ ਨੇ ਜਨਮ ਲਿਆ ਹੈ ਤੇ ਇਤਿਹਾਸ ਦੇ ਪੰਨਿਆਂ 'ਤੇ ਅਪਣਾ ਨਾਮ ਦਰਜ ਕਰਵਾਇਆ ਹੈ। ਪਰ ਦੂਸਰੇ ਪਾਸੇ ਰਿਸ਼ੀਆਂ ਮੁਨੀਆਂ ਦੀ ਜਨਮ ਭੂਮੀ ਦਾ ਮਾਣ ਕਰਨ ਵਾਲੇ ਸਾਡੇ ਦੇਸ਼ ਵਿੱਚ ਮੁੱਢ ਕਦੀਮ ਤੋਂ ਹੀ ਅਗਿਆਨਤਾ ਤੇ ਅੰਧਵਿਸ਼ਵਾਸ਼ਾਂ ਦਾ ਬੋਲਬਾਲਾ ਰਿਹਾ ਹੈ। ਜਿਸ ਕਰਕੇ ਵਿਗਿਆਨ ਦੇ ਅਜੋਕੇ ਯੁੱਗ ਵਿੱਚ ਵੀ ਅਜਿਹੀਆਂ ਧਾਰਨਾਵਾਂ ਪ੍ਰਚਲਿਤ ਜਿਨ੍ਹਾਂ ਨੂੰ ਵਿਗਿਆਨ ਨੇ ਆਪਣੀਆਂ ਖੋਜਾਂ ਨਾਲ ਨਕਾਰਿਆ ਹੈ। ਸਵਰਗ ਨਰਕ ਦਾ ਸੰਕਲਪ ਅਧਿਆਤਮਵਾਦੀ ਫਲਸਫੇ ਦੀ ਦੇਣ ਹੈ ਜਿਸ ਦਾ ਵਰਨਣ ਧਾਰਮਿਕ ਗ੍ਰੰਥਾਂ ਵਿੱਚ ਮਿਲਦਾ ਹੈ। ਇਸਦੇ ਸਹਾਰੇ ਹੀ ਧਾਰਮਿਕ ਗੁਰੂ ਸਦੀਆਂ ਤੋਂ ਲੋਕਾਂ ਨੂੰ ਆਪਣੇ ਪਿੱਛੇ ਲਾ ਕੇ ਆਪਣੇ ਸੁਆਰਥਾਂ ਦੀ ਪੂਰਤੀ ਕਰਨ ਦੇ ਨਾਲ ਨਾਲ ਰਾਜ ਕਰਨ ਵਾਲਿਆਂ ਦੀ ਮੱਦਦ ਵੀ ਕਰ ਰਹੇ ਹਨ। ਇਹ ਸੰਕਲਪ ਧਾਰਮਿਕ ਗ੍ਰੰਥਾਂ ਦਾ ਉਹ ਲਾਰਾ ਹੈ ਜਿਹੜਾ ਹੁਕਮਰਾਨਾ ਲਈ ਇੱਕ ਹਥਿਆਰ ਦਾ ਕੰਮ ਕਰਦਾ ਹੈ। ਕਿਸੇ ਵੀ ਧਰਮ ਦੇ ਲੜ ਲੱਗਣ ਵਾਲਾ ਵਿਅਕਤੀ ਧਰਮ, ਰੱਬ ਤੇ ਧਰਮ ਗੁਰੂ ਨੂੰ ਇਸ ਲਈ ਨਹੀਂ ਮੰਨਦਾ ਕਿ ਉਹ ਸਰਬੱਤ ਦਾ ਭਲਾ ਲੋਚਦਾ ਹੈ, ਉਸਦਾ ਸਬੰਧ ਤਾਂ ਨਿੱਜ ਨਾਲ ਹੁੰਦਾ ਹੈ। ਨਿੱਜ ਦੀ ਖੁਸ਼ੀ ਲਈ ਉਹ ਡੇਰਿਆਂ 'ਤੇ ਮੱਥਾ ਰਗੜਦਾ ਹੈ, ਧਰਮ ਗੁਰੂਆਂ ਦੇ ਪੈਰ ਫੜ੍ਹਦਾ ਹੈ ਤੇ ਧਾਰਮਿਕ ਸਥਾਨਾਂ ਦੀ ਯਾਤਰਾ ਕਰਦਾ ਹੈ। ਇਸੇ ਮਕਸਦ ਲਈ ਉਹ ਸਵੇਰ ਸ਼ਾਮ ਆਪਣੇ ਇਸ਼ਟ ਨੂੰ ਧਿਆਉਂਦਾ ਹੈ। ਇਸ ਤੋਂ ਵੀ ਅਗਲੀ ਗੱਲ ਇਹ ਹੈ ਕਿ ਅਗਿਆਨਤਾ ਤੇ ਅੰਧਵਿਸ਼ਵਾਸ਼ਾਂ ਵਿੱਚ ਫਸਿਆ ਮਨੁੱਖ ਅਖੌਤੀ ਧਰਮ ਗੁਰੂਆਂ ਦੇ ਲੜ ਲੱਗਕੇ ਅਗਲੇ ਜਨਮ ਵਿੱਚ ਸਵਰਗ ਦੀ ਟਿਕਟ ਹਾਸਲ ਕਰਨਾ ਲੋਚਦਾ ਹੈ।

ਵੱਡੇ ਵੱਡੇ ਧਾਰਮਿਕ ਸਮਾਰੋਹਾਂ ਵਿੱਚ ਇਹੋ ਪਾਠ ਪੜ੍ਹਾਇਆ ਜਾਂਦਾ ਹੈ ਕਿ ਹਰੇਕ ਵਿਅਕਤੀ ਨੂੰ ਧਰਮ ਦਾ ਪੱਲਾ ਫੜਕੇ ਆਪਣੇ ਅਗਲੇ ਜਨਮ ਨੂੰ ਸੰਵਾਰਨ ਵਿੱਚ ਜੁਟਣਾ ਚਾਹੀਦਾਂ ਹੈ ਕਿਉਂਕਿ ਇਹ ਜਨਮ ਤਾਂ ਮਹਿਜ ਇੱਕ ਛਲਾਵਾ ਹੈ। ਇਸ ਜੀਵਨ ਵਿੱਚ ਮੁਢਲੀਆਂ ਸਹੂਲਤਾਂ ਤੋਂ ਸੱਖਣੇ ਲੋਕ ਇਸ ਤਰ੍ਹਾਂ ਦੇ ਲਾਰਿਆਂ ਤੇ ਭਰਮ ਜਾਲ ਵਿੱਚ ਫਸ ਕੇ ਜ਼ਿੰਦਗੀ ਭਰ ਧਰਮ ਗੁਰੂਆਂ ਦੇ ਡੇਰਿਆਂ 'ਤੇ ਭਟਕਦੇ ਰਹਿੰਦੇ ਹਨ। ਉਹ ਆਪਣੀ ਭਗਤੀ ਤੇ ਤਪੱਸਿਆ ਨਾਲ ਅਗਲੇ ਜਨਮ ਵਿੱਚ ਉਨ੍ਹਾਂ ਸਹੂਲਤਾਂ ਦੀ ਆਸ ਰੱਖਦੇ ਹਨ ਜਿਹੜੀਆਂ ਇਸ ਜੀਵਨ ਵਿੱਚ ਨਹੀਂ ਮਿਲ ਸਕਦੀਆਂ। ਵੱਖ ਵੱਖ ਟੀ. ਵੀ. ਚੈਨਲਾਂ ਤੇ ਵੱਡੇ ਮਹਾਂਨਗਰਾਂ, ਸ਼ਹਿਰਾਂ ਵਿੱਚ ਲੱਖਾਂ ਕਰੋੜਾਂ ਰੁਪਏ ਖਰਚ ਕਰਕੇ ਕੀਤੇ ਜਾਂਦੇ ਸਮਾਗਮਾਂ ਵਿੱਚ ਅਖੌਤੀ ਧਰਮ ਗੁਰੂ ਇਸ ਸੰਕਲਪ ਦਾ ਸਹਾਰਾ ਲੈ ਕੇ ਲੋਕਾਈ ਨੂੰ ਗੁੰਮਰਾਹ ਕਰਨ ਵਿੱਚ ਜੁਟੇ ਹੋਏ ਹਨ।

ਲੋਕਾਂ ਦੀਆਂ ਭੀੜਾਂ ਅਜਿਹੇ ਸਮਾਰੋਹਾਂ ਵਿੱਚ ਜੁੜਦੀਆਂ ਹਨ ਤੇ ਉਨ੍ਹਾਂ ਦੁਆਰਾ ਦਰਸਾਏ ਜਾਂਦੇ ਭਰਮ ਜਾਲ ਨੂੰ ਸੱਚ ਸਮਝਦੀਆਂ ਹਨ। ਅਜਿਹਾ ਚੇਤਨਾ ਦੀ ਘਾਟ ਕਰਕੇ ਵਾਪਰਦਾ ਹੈ। ਅੱਜਕੱਲ੍ਹ ਅਜਿਹਾ ਅਮਲ ਵੱਡੀ ਪੱਧਰ 'ਤੇ ਵੇਖਣ ਨੂੰ ਮਿਲ ਰਿਹਾ ਹੈ। ਇਹ ਪ੍ਰਚਾਰ ਰਾਜ ਕਰਨ ਵਾਲੇ ਲੋਕਾਂ ਨੂੰ ਵੀ ਬਹੁਤ ਰਾਸ ਬੈਠਦਾ ਹੈ ਕਿਉਂਕਿ ਉਨ੍ਹਾਂ ਦੀ ਦਿਲੀ ਇੱਛਾ ਹੁੰਦੀ ਹੈ ਕਿ ਲੋਕ ਸੋਚਣ ਸਮਝਣ ਦੇ ਕਰਮ ਤੋਂ ਦੂਰ ਹੀ ਰਹਿਣ ਤਾਂ ਜੋ ਉਨ੍ਹਾਂ ਦਾ ਰਾਜਭਾਗ ਨਿਰਵਿਘਨ ਚਲਦਾ ਰਹੇ। ਸਾਡੇ ਦੇਸ਼ ਵਿੱਚ ਇੱਕ ਸਿਆਸੀ ਧਿਰ ਦੀ ਤਾਂ ਸਿਆਸਤ ਹੀ ਇਹੋ ਹੈ ਕਿ ਉਹ ਧਰਮ ਦੇ ਨਾਂ 'ਤੇ ਹੀ ਲੋਕਾਂ ਤੋਂ ਵੋਟਾਂ ਬਟੋਰ ਕੇ ਰਾਜ ਸੱਤਾ ਦਾ ਸੁਖ ਮਾਣਦੇ ਹਨ।

ਅਫਸੋਸ ਦੀ ਗੱਲ ਤਾਂ ਇਹ ਹੈ ਕਿ ਵਿਗਿਆਨ ਦੇ ਅਜੋਕੇ ਯੁੱਗ ਵਿੱਚ ਵੀ ਅਜਿਹਾ ਪ੍ਰਚਾਰ ਜੋਰ ਸ਼ੋਰ ਨਾਲ ਹੋ ਰਿਹਾ ਹੈ ਜਦਕਿ ਭਾਰਤ ਦਾ ਸੰਵਿਧਾਨ ਵਿਗਿਆਨਕ ਚੇਤਨਾ ਦੇ ਪਾਸਾਰ ਦੀ ਗੱਲ ਕਰਦਾ ਹੈ। ਭੋਲੇਭਾਲੇ ਲੋਕੀ ਮੌਤ ਤੋਂ ਬਾਅਦ ਸਵਰਗ ਦੀ ਸੀਟ ਹਾਸਲ ਕਰਨ ਲਈ ਆਪਣੇ ਜੀਵਨ ਦਾ ਕੀਮਤੀ ਸਮਾਂ ਅਜਾਈਂ ਗੁਆ ਰਹੇ ਹਨ। ਅਖੌਤੀ ਸੰਤਾਂ ਤੇ ਧਰਮ ਗੁਰੂਆਂ ਦਾ ਧੰਦਾ ਵਧ ਫੁੱਲ ਰਿਹਾ ਹੈ। ਮੀਡੀਆ ਰਾਹੀਂ ਵੀ ਇਹੋ ਗੱਲ ਜੋਰ ਸ਼ੋਰ ਨਾਲ ਉਭਾਰੀ ਜਾ ਰਹੀ ਹੈ। ਅਗਿਆਨਤਾ ਦੇ ਚੁਫੇਰੇ ਪਸਰੇ ਹਨੇਰੇ ਵਿੱਚ ਵਿਗਿਆਨਕ ਵਿਚਾਰਾਂ ਦੀਆਂ ਕਿਰਨਾਂ ਇਸ ਹਨੇਰੇ ਨੂੰ ਖਿਡਾਉਣ ਲਈ ਲਗਾਤਾਰ ਯਤਨਸ਼ੀਲ ਹਨ। ਵਿਗਿਆਨ ਦੇ ਇਸ ਸੱਚ ਨੂੰ ਕਿ ਮੌਤ ਤੋਂ ਬਾਅਦ ਕੋਈ ਜ਼ਿੰਦਗੀ ਨਹੀਂ ਹੁੰਦੀ ਤੇ ਸਵਰਗ ਨਰਕ ਦਾ ਸੰਕਲਪ ਝੂਠ 'ਤੇ ਆਧਾਰਿਤ ਹੈ, ਨੂੰ ਪ੍ਰਚਾਰ ਕੇ ਹੀ ਲੋਕਾਂ ਨੂੰ ਅਜਿਹੇ ਭਰਮ ਜਾਲ ਵਿੱਚ ਕੱਢਿਆ ਜਾ ਸਕਦਾ ਹੈ। ਜਿੰਨਾਂ ਚਿਰ ਲੋਕੀ ਇਸ ਚੱਕਰ ਵਿਚੋਂ ਨਹੀਂ ਨਿਕਲਦੇ, ਉਨ੍ਹਾਂ ਚਿਰ ਜ਼ਿੰਦਗੀ ਤੇ ਸਮਾਜ ਦੀ ਖੁਸ਼ਹਾਲੀ ਦਾ ਸੁਪਨਾ ਅਧੂਰਾ ਰਹੇਗਾ ਤੇ ਲੋਕਾਂ ਦੀ ਕਿਰਤ ਕਮਾਈ ਅਖੌਤੀ ਧਰਮ ਗੁਰੂਆਂ ਤੇ ਧਾਰਮਿਕ ਸਥਾਨਾਂ ਦੀ ਭੇਂਟ ਚੜ੍ਹਦੀ ਰਹੇਗੀ।

**ਧਰਮ ਦੀ ਸਿਆਸਤ:** ਧਰਮ ਦੇ ਨਾਂ ਤੇ ਸਿਆਸਤ ਤਾਂ ਅਜੋਕੇ ਰਾਜ ਪ੍ਰਬੰਧ ਵਿੱਚ ਸਧਾਰਨ ਗੱਲ ਹੈ। ਚੋਣਾਂ ਦੇ ਸਮੇਂ ਰਾਜਸੀ ਨੇਤਾਵਾਂ ਵੱਲੋਂ ਅਖੌਤੀ ਧਰਮ ਗੁਰੂਆਂ ਦੇ ਡੇਰਿਆਂ 'ਤੇ ਜਾਣ ਤੇ 'ਅਸ਼ੀਰਵਾਦ' ਲੈਣ ਦੀਆਂ ਖਬਰਾਂ ਅਕਸਰ ਹੀ ਪੜ੍ਹਨ ਸੁਣਨ ਨੂੰ ਮਿਲਦੀਆਂ ਰਹਿੰਦੀਆਂ ਹਨ। ਅੱਜਕੱਲ੍ਹ ਪੰਜਾਬ ਵਿੱਚ ਚੋਣਾਂ ਦੇ ਬਣ ਰਹੇ ਮਾਹੌਲ ਵਿੱਚ ਥਾਂ ਥਾਂ ਹੋ ਰਹੇ ਧਾਰਮਿਕ ਸਮਾਰੋਹਾਂ ਵਿੱਚ ਸਿਆਸੀ ਆਗੂਆਂ ਨੇ ਹਾਜਰੀ ਭਰਨੀ ਸ਼ੁਰੂ ਕਰ ਦਿੱਤੀ ਹੈ। ਕਈ ਰਾਜਸੀ ਨੇਤਾ ਤਾਂ ਵੋਟਰਾਂ ਨੂੰ ਪ੍ਰਭਾਵਿਤ ਕਰਨ ਵਾਲੇ ਅਖੌਤੀ ਸੰਤਾਂ ਨਾਲ ਪ੍ਰੀਵਾਰਕ ਸਬੰਧ ਵੀ ਬਣਾ ਰਹੇ ਹਨ। ਇਸ ਸਿਆਸਤ ਦੀ ਅਸਲੀਅਤ ਨੂੰ ਆਮ ਲੋਕਾਂ ਵਿੱਚ ਜਿਹੜੇ ਅਗਿਆਨਤਾ ਦੇ ਭਰਮ ਜਾਲ ਦਾ ਸ਼ਿਕਾਰ ਹਨ, ਵਿੱਚ ਲਿਜਾਣ ਦੀ ਲੋੜ ਹੈ ਤੇ ਇਹ ਸਮਝਾਉਣ ਦੀ ਜ਼ਰੂਰਤ ਹੈ ਕਿ ਅਜਿਹੇ ਲੋਕ ਜਿਹੜੇ ਅਗਿਆਨਤਾ ਦਾ ਆਸਰਾ ਲੈ ਕੇ ਇਸ ਜੀਵਨ ਵਿੱਚ ਆਲੀਸ਼ਾਨ ਸੁਖ ਸਹੂਲਤਾਂ ਹੰਢਾ ਰਹੇ ਹਨ ਪਰ ਲੋਕਾਂ ਨੂੰ ਅਗਲੇ ਜਨਮ ਕਰਮ ਦਾ ਭੁਲੇਖਾ ਪਾ ਕੇ ਆਪਣੇ ਹਿੱਤ ਪੂਰ ਰਹੇ ਹਨ, ਅਸਲ ਵਿੱਚ ਉਹ ਜ਼ਿੰਦਗੀ ਸਮਾਜ ਤੇ ਖੁਸ਼ਹਾਲੀ ਦੇ ਵਿਰੋਧੀ ਹਨ, ਇਨ੍ਹਾਂ ਦੀ ਖਸਲਤ ਨੂੰ ਸਮਝਣ ਦੀ ਲੋੜ ਹੈ। ✪



## ਲਾਈਫ ਮੈਂਬਰਸ਼ਿੱਪ:

966. ਵਰਿੰਦਰ ਕੁਮਾਰ ਫਾਰਮਾਸਿਸਟ
ਮਾਰਫਤ ਗੋਲਡਨ ਬੈਟਰੀ ਹਾਊਸ, ਸਾਹਮਣੇ ਵਾਟਰ ਵਰਕਸ,
ਪੱਕਾ ਕਾਲਜ ਰੋਡ, ਬਰਨਾਲਾ

967. ਬਲਬੀਰ ਸਿੰਘ ਪੁੱਤਰ ਸ੍ਰੀ ਸਾਧੂ ਸਿੰਘ,
ਪਿੰਡ ਤੇ ਡਾਕ: ਭਾਨੋ ਕੀ, ਜ਼ਿਲਾ ਕਪੂਰਥਲਾ

968. ਜਗੀਰ ਸਿੰਘ ਪੁੱਤਰ ਠਾਣਾ ਸਿੰਘ,
ਪਿੰਡ ਤੇ ਡਾਕ:ਗਿੱਲ(ਨੇੜੇ ਮੁੱਦਕੀ), ਜ਼ਿਲਾ ਫਿਰੋਜ਼ਪਰ

969. ਸਿਕੰਦਰ ਸਿੰਘ ਪੁੱਤਰ ਸ੍ਰੀ ਹਰਦੇਵ ਸਿੰਘ ਚੱਕੀ ਵਾਲਾ,
ਪਿੰਡ ਕੁੱਤੀ ਵਾਲਾ ਖੁਰਦ(ਨੇੜੇ ਪਸ਼ੂ ਹਸਪਤਾਲ)
ਡਾਕ:ਪੀਰ ਕੋਟ, ਜ਼ਿਲਾ ਬਠਿੰਡਾ

970. ਮਾਸਟਰ ਗੁਰਮੀਤ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ,
ਪਿੰਡ ਤੇ ਡਾਕ: ਝੱਖੜਵਾਲਾ

971. ਪ੍ਰਿੰਸੀਪਲ, ਸਰਕਾਰੀ ਹਾਈ ਸਕੂਲ,
ਪਿੰਡ ਤੇ ਡਾਕ:ਪੰਜੇ ਕੇ ਉਤਾੜ, ਜ਼ਿਲਾ ਫਿਰੋਜ਼ਪੁਰ

972. ਬਿੰਦਰ ਸਿੰਘ ਪੁੱਤਰ ਸ੍ਰੀ ਗੁਰਚਰਨ ਸਿੰਘ,
ਪਿੰਡ ਤੇ ਡਾਕ:ਬਰਗਾੜੀ, ਜ਼ਿਲਾ ਫਰੀਦਕੋਟ

973. ਕਰਮਜੀਤ ਸਿੰਘ ਭਲੂਰੀਆ,
ਬਸੰਤ ਨਗਰ, ਗਲੀ ਨੰ.2, ਦੇਵੀ ਵਾਲਾ ਰੋਡ, ਕੋਟਕਪੂਰਾ
(ਫਰੀਦਕੋਟ)

974. ਗੁਰਚਰਨ ਸਿੰਘ ਪੁੱਤਰ ਸ੍ਰੀ ਹਾਕਮ ਸਿੰਘ ਮਿਸਤਰੀ,
ਮਾਰਫਤ ਚਾਨੀ ਇੰਜ: ਵਰਕਸ, ਗੁਰਚਰਨ ਦੀ ਵਰਕਸ਼ਾਪ,
ਮੇਨ ਰੋਡ, ਪਿੰਡ ਤੇ ਡਾਕ:ਬਰਗਾੜੀ (ਫਰੀਦਕੋਟ)

975. ਜੋਗਾ ਸਿੰਘ, ਮਕਾਨ ਨੰ:301,
ਗੁਰੂ ਅਮਰਦਾਸ ਨਗਰ, ਨੇੜੇ ਵੇਰਕਾ ਮਿਲਕ ਪਲਾਂਟ,-
ਅੰਮ੍ਰਿਤਸਰ ਰੋਡ, ਜਲੰਧਰ

976. ਕਮਲਜੀਤ ਅਜੀਮਲ, ਪਿੰਡ ਤੇ ਡਾਕ:ਫਿਰਨੀ ਮਾਜਰਾ,
ਤਹਿ:ਬਲਾਚੌਰ, ਜ਼ਿਲਾ ਨਵਾਂ ਸ਼ਹਿਰ।

977. ਬੂਟਾ ਸਿੰਘ ਪੁੱਤਰ ਸ੍ਰੀ ਸੁੱਚਾ ਸਿੰਘ,
ਪਿੰਡ ਤੇ ਡਾਕ:ਜੌਹਲ ਢੈ ਵਾਲਾ (ਨੇੜੇ ਜੌਹਲ ਇੰਟਰਨੈਸ਼ਨਲ
ਮੈਰਿਜ ਪੈਲੇਸ), ਜ਼ਿਲਾ ਅੰਮ੍ਰਿਤਸਰ।

978. ਡਾ.ਪਰਮਵੀਰ ਸਿੰਘ, ਐਮ.ਬੀ.ਬੀ.ਐਸ.(ਐਮ.ਡੀ.)
ਮਾਰਫਤ ਭੁੱਲਰ ਨਰਸਿੰਗ ਹੋਮ, ਕੋਰਟ ਰੋਡ,
ਪੱਟੀ (ਅੰਮ੍ਰਿਤਸਰ)

979. ਮਾ:ਸਤਿੰਦਰ ਸਿੰਘ, ਨੇੜੇ ਐਫ.ਸੀ.ਆਈ.ਗੁਦਾਮ,
ਬਾਠ ਰੋਡ, ਤਰਨਤਾਰਨ (ਅੰਮ੍ਰਿਤਸਰ)

980. ਹਰਨੇਕ ਸਿੰਘ ਪੁੱਤਰ ਸ੍ਰੀ ਸੇਵਾ ਸਿੰਘ ਥਿੰਦ,
ਪਿੰਡ ਬਿਧੀਪੁਰ, ਡਾ.ਟਿੱਬਾ (ਕਪੂਰਥਲਾ)

981. ਸਰਵਣ ਸਿੰਘ ਪੁੱਤਰ ਸ੍ਰੀ ਗੁਰਮੇਲ ਸਿੰਘ ਚੰਦੀ,
ਪਿੰਡ ਬੂਲਪੁਰ, ਡਾਕ:ਠੱਠਾ ਜਦੀਦ (ਕਪੂਰਥਲਾ)

982. ਸ੍ਰੀਮਤੀ ਜਸਵਿੰਦਰ ਕੌਰ ਪਤਨੀ ਨਿਰਮਲ ਸਿੰਘ,
ਪਿੰਡ ਤੇ ਡਾਕ:ਟਿੱਬਾ (ਕਪੂਰਥਲਾ)

983. ਪਬਲਿਕ ਲਾਇਬਰੇਰੀ,
ਪਿੰਡ ਤੇ ਡਾਕ:ਰਾਮਪੁਰਾ ਫੂਲ (ਬਠਿੰਡਾ)

984. BALDEV SINGH DHINDSA
28 LAURAGLEN CRES
BRAMPTON, ONT.
L6Y 5A4, CANADA

985. BALRAJ SINGH SHOKAR
28 LAURAGLEN CRES
BRAMPTON, ONT.
L6Y 5A4, CANADA

986. KULDIP SINGH CHAHAL
4 TUMBLEWEED TRAIL
BRAMPTON, ONT.
L6Y 5A2, CANADA

987. HARBANS MALHI
3691 CRABTREE CRES.
MISSISSAUGA, ONT.
L4T 1S7, CANADA

988. HARMINDER SINGH PUREWAL
3675 CORLISS DR.
L4T 2I2, CANADA

989. JASWINDER SINGH SHOKAR
4 CLARION CRES.
MARKHAM, ONT.
L3S 3M8, CANADA

999. BHAJA SINGH SANGHA
95 FIDDLENECK CRES
BRAMPTON, ONT.
L6R 2E2, CANADA

1000. KULDIP SINGH PUNIA
117 NARROW VALLEY CRES
BRAMPTON, ONT.
L6R 2M7, CANADA

1001. SANTOKH SINGH NATT
6 BUXTON CRT
BRAMPTON, ONT.
L6E 3H9, CANADA

# ਸਰਗਰਮੀਆਂ

## ਵਤਨੋਂ ਪਾਰੋਂ:

**ਬਰਮਿੰਘਮ:** ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ ਨੇ ਚਮਤਕਾਰਾਂ ਦਾ ਪਰਦਾਫਾਸ਼ ਕਰਨ ਲਈ ਰੁਕਰੀ ਰੋਡ ਜੂਨੀਅਰ ਸਕੂਲ ਵਿਖੇ ਇਕ ਅਹਿਮ ਪਬਲਿਕ ਮੀਟਿੰਗ ਬੁਲਾਈ ਲੋਕਾਂ ਦਾ ਇਹ ਖਾਸ ਇਕੱਠ ਇਸ ਦੀਆਂ ਗਤੀਵਿਧੀਆਂ ਦਾ ਹਿੱਸਾ ਹੀ ਸੀ ਜਿਸ ਲਈ ਇਹ ਪਿਛਲੇ ਨੌਂ ਸਾਲਾਂ ਤੋਂ ਲੋਕਾਂ ਵਿੱਚ ਵਿਗਿਆਨਕ ਸੋਚ ਦਾ ਪਸਾਰ ਕਰਨ ਲਈ ਯਤਨਸ਼ੀਲ ਹੈ। ਇਸ ਦੀ ਖਾਸ ਅਹਿਮੀਅਤ ਇਹ ਸੀ ਕਿ ਏ.ਆਰ.ਐਸ.ਬੀ. ਅਤੇ ਆਈ.ਐਚ. ਈ.ਓ. ਦੇ ਸੱਦੇ ਤੇ ਜੀਵ-ਰਸਾਇਣੀ ਵਿਗਿਆਨ ਦੇ ਪ੍ਰੋਫੈਸਰ ਅਤੇ ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਦੇ ਪ੍ਰਧਾਨ ਨਰਿੰਦਰ ਨਾਇਕ ਇੰਗਲੈਂਡ ਵਿਚ ਦਸ ਦਿਨ ਲਈ ਆਏ ਹੋਏ ਸਨ ਅਤੇ ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਸਨ। ਗਰੀਸ ਅਤੇ ਆਸਟਰੇਲੀਆ ਵਿਚ ਵੀ ਉਨ੍ਹਾਂ ਨੇ ਜਾਦੂ ਦੇ ਟਰਿੱਕ ਕਰਕੇ ਦਿਖਾਏ ਅਤੇ ਉਨ੍ਹਾਂ ਪਿੱਛੇ ਕੀ ਵਿਗਿਆਨਕ ਕਾਰਨ ਹਨ, ਬਾਰੇ ਦੱਸਿਆ। ਗਰੀਸ ਵਿਚ ਅਲਫਾ ਟੀ.ਵੀ. ਤੇ ਦੋ ਵਾਰ ਪ੍ਰੋਗਰਾਮ ਦਿਖਾਇਆ ਗਿਆ। ਇੰਡੀਆ ਵਿਚ ਉਸ ਨੇ ਤਿੰਨ ਹਜ਼ਾਰ ਪ੍ਰੋਗਰਾਮ ਕੀਤੇ ਗਏ ਹਨ। ਜਿਵੇਂ ਕਿਹਾ ਜਾਂਦਾ ਹੈ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ, ਉਵੇਂ ਹੀ ਬਹੁਤੇ ਦਰਸ਼ਕ ਇਹ ਕਹਿ ਰਹੇ ਸਨ ਕਿ ਇਸ ਤਰ੍ਹਾਂ ਦੀ ਜਾਣਕਾਰੀ ਉਨ੍ਹਾਂ ਨੂੰ ਪਹਿਲੀ ਵਾਰ ਹਾਸਲ ਹੋਈ ਹੈ ਅਤੇ ਜਾਦੂ ਬਾਰੇ ਭੁਲੇਖੇ ਦੂਰ ਹੋਏ ਹਨ। ਨੌਜਵਾਨਾਂ ਅਤੇ ਬੱਚਿਆਂ ਲਈ ਤਾਂ ਇਹ ਵਾਕਿਆ ਹੀ ਜਾਦੂ ਪਿੱਛੇ ਸਾਇੰਸ ਨੂੰ ਜਾਨਣ ਦੀ ਵਧੀਆ ਵਿਧੀ ਸੀ। ਕੁੱਝ ਸਰੋਤਿਆਂ ਨੇ ਆਪਣੇ ਮੋਬਾਇਲ ਉੱਪਰ ਵੀ ਪ੍ਰੋਗਰਾਮ ਨੂੰ ਰੀਕਾਰਡ ਕੀਤਾ। ਹਵਾ ਵਿਚ ਭਬੂਤੀ ਅਤੇ ਕਰੰਸੀ ਨੋਟ ਪੈਦਾ ਕਰਕੇ, ਮੂੰਹ ਵਿਚੋਂ ਸ਼ਿਵ ਲਿੰਗ ਉਂਝ ਹੀ ਕੱਢ ਕੇ ਦਿਖਾਇਆ, ਜਿਵੇਂ ਬੀ. ਬੀ. ਸੀ.ਡਾਕੂਮੈਂਟਰੀ ਸੀਕਰਟ ਸਵਾਮੀ ਵਿਚ 13 ਜੂਨ 2005 ਤੇ ਦਿਖਾਇਆ ਗਿਆ। ਜੀਭ ਤੇ ਅੱਗ ਰੱਖਣਾ ਅਤੇ ਹੋਰ ਅਨੇਕ ਟਰਿੱਕ ਦਿਖਾ ਕੇ ਲੋਕਾਂ ਨੂੰ ਵਿਗਿਆਨਕ ਜਾਣਕਾਰੀ ਦਿੱਤੀ ਕਿ ਉਹ ਕਿਵੇਂ ਹੁੰਦੇ ਹਨ। ਪ੍ਰੋ.ਨਾਇਕ ਨੇ ਉਨ੍ਹਾਂ ਅਖੌਤੀ ਬਾਬਿਆਂ, ਤਾਂਤਰਿਕਾਂ ਅਤੇ ਕਾਲੇ ਇਲਮ ਦੇ ਮਾਹਿਰਾਂ ਵਲੋਂ ਸਮਾਜ ਵਿਚ ਲੁੱਟ ਕਿਉਂ ਅਤੇ ਕਿਵੇਂ ਜਾਰੀ ਹੈ, ਦਾ ਸਬੂਤ ਹਾਲ ਵਿਚ ਬੈਠੇ ਸਰੋਤਿਆਂ, ਜਿਨ੍ਹਾਂ ਵਿਚ ਸਾਧਾਰਨ ਵਿਅਕਤੀ ਤੋਂ ਲੈ ਕੇ ਡਾਕਟਰ, ਅਧਿਆਪਕ, ਰੇਡੀਓ ਪਰਜੈਂਟਰਸ ਅਤੇ ਪੱਤਰਕਾਰ ਸਨ, ਵਿਚ 90% ਤੋਂ ਜ਼ਿਆਦਾ ਗਿਣਤੀ ਨੂੰ ਸਾਧਾਰਣ ਢੰਗ ਰਾਹੀਂ ਆਪਣੇ ਮਗਰ ਲਾਕੇ ਸਿੱਧ ਕੀਤਾ ਕਿ ਕਿਵੇਂ ਇਹ ਸਮਾਜ ਵਿਰੋਧੀ ਅਨਸਰ ਲੋਕਾਂ ਵਿਚ ਆਪਣਾ ਵਿਸ਼ਵਾਸ ਬਣਾਕੇ ਲੁੱਟ ਜਾਰੀ ਰੱਖ ਰਹੇ ਹਨ। ਸਟੇਜ ਦੀ ਜ਼ਿੰਮੇਵਾਰੀ ਏ. ਆਰ. ਐਸ. ਬੀ. ਦੀ ਬਰਮਿੰਘਮ ਬਰਾਂਚ ਦੇ ਪ੍ਰਧਾਨ ਲਵਕੇਸ਼ ਪ੍ਰਾਸ਼ਰ ਨਿਭਾ ਰਹੇ ਸਨ। ਸੁਰਿੰਦਰ ਵਿਰਦੀ, ਡਾ. ਹਰੀਸ਼ ਮਲਹੋਤਰਾ, ਲੇਖਕ ਨਰਿੰਦਰ, ਨਿਰਮਲ ਕੰਧਾਲਵੀ, ਯਾਦਵਿੰਦਰ ਸਿੱਧੂ, ਦਵਿੰਦਰ ਨੌਂਗਾ, ਡਾ.ਹਰੀ ਸਟੇਪਸ ਰੋਅ, ਕਵੀ ਚਰਨ ਸਿੰਘ, ਬਲਵੰਤ ਸਰੋਟੇ, ਰੇਡੀਓ ਪਰਜੈਂਟਰ ਅਤੇ ਸਚਦੇਵ ਵਿਰਦੀ ਅਤੇ ਹੋਰ ਬੁਲਾਰਿਆਂ ਨੇ ਸਮਾਜ ਵਿਚ ਵਿਗਿਆਨ ਦ੍ਰਿਸ਼ਟੀਕੋਣ ਅਪਣਾਉਣ ਦੀ ਲੋੜ ਤੇ ਜ਼ੋਰ ਦਿੱਤਾ। ਇੰਟਰੈਸ਼ਨਲ ਹਿਊਮਨਿਸਟ ਨਿਊਜ਼ ਦੇ ਐਗਜੈਕਟਿਵ ਡਾਇਰੈਕਟਰ ਬਾਬੂ ਗੋਗੀ ਨੈਨੀ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਸਾਡੇ ਸਮਾਜ ਅਤੇ ਸਾਰੀ ਦੁਨੀਆਂ ਨੂੰ ਵਧੀਆ ਭਾਈਚਾਰਕ ਸਬੰਧਾਂ ਅਤੇ ਸ਼ਾਂਤੀ ਨਾਲ ਰਹਿਣ ਲਈ ਤਰਕਸ਼ੀਲ ਅਤੇ ਮਾਨਵਵਾਦੀ ਹੋਣ ਦੀ ਜ਼ਰੂਰਤ ਹੈ। ਇਸ ਨੂੰ ਸਮਝਣਾ ਅਤੇ ਅੱਗੇ ਤੋਰਨਾ ਸਾਡਾ ਮਨੁੱਖੀ ਫਰਜ਼ ਹੈ। ਇਸ ਤੋਂ ਇਲਾਵਾ ਲੈਸਟਰ ਅਤੇ ਡਰਬੀ ਸ਼ਹਿਰਾਂ ਵਿਚ ਵੀ ਪਬਲਿਕ ਮੀਟਿੰਗਾਂ ਕਰਕੇ ਪ੍ਰੋਗਰਾਮ ਦਿੱਤੇ ਗਏ ਅਤੇ ਨਾਲ ਹੀ ਰੇਡੀਓ, ਟੀ.ਵੀ. ਉੱਤੇ ਵੀ ਟਾਕ-ਸ਼ੋਅ ਕਰਵਾਏ ਗਏ।

ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ ਦਾ ਇਹ ਵਿਸ਼ਵਾਸ਼ ਹੈ ਕਿ ਤਰਕਸ਼ੀਲਤਾ ਉੱਤੇ ਆਧਾਰਤ, ਲੁੱਟ-ਖਸੁੱਟ ਅਤੇ ਡਰ-ਰਹਿਤ ਅਤੇ ਵਧੀਆ ਜ਼ਿੰਦਗੀ ਜਿਉਣ ਦਾ ਇਕ ਨਿਵੇਕਲਾ ਰਾਹ ਹੈ।

ਸਾਥੀ ਭਗਵੰਤ ਸਿੰਘ ਦੀ ਕੋਸ਼ਿਸ਼ ਸਦਕਾ ਬਰਮਿੰਘਮ ਦਾ ਪ੍ਰੋਗਰਾਮ ਕਾਮਯਾਬ ਹੋ ਸਕਿਆ, ਜਿਸ ਨੇ ਪੂਰਾ ਹਫਤਾ ਨਿੱਜੀ ਕੰਮ ਛੱਡ ਕੇ ਸੁਸਾਇਟੀ ਦੇ ਪ੍ਰੋਗਰਾਮ ਲਈ ਸਮਾਂ ਦਿੱਤਾ।

## ਸਥਾਨਕ

### ਇਕਾਈ ਸੁਨਾਮ

### ਐਨ.ਐਸ.ਐਸ. ਦੇ ਕੈਂਪ ਦੌਰਾਨ ਪ੍ਰਚਾਰ

ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਸੁਨਾਮ ਅਤੇ 24 ਜਨਵਰੀ ਨੂੰ ਸਰਕਾਰੀ ਡਿਗਰੀ ਕਾਲਜ ਸੁਨਾਮ ਵਿਖੇ ਚੱਲ ਰਹੇ ਐਨ.ਐਸ.ਐਸ. ਦੇ ਕੈਂਪਾਂ ਵਿਚ ਐਡਵੋਕੇਟ ਹਰਿੰਦਰ ਲਾਲੀ ਵਲੋਂ ਬਤੌਰ ਰੀਸੋਰਸ ਪਰਸਨ ਪਹੁੰਚ ਕੇ ਵਿਦਿਆਰਥੀਆਂ ਨੂੰ ਤਰਕਸ਼ੀਲ ਜੀਵਨ ਜਾਂਚ ਅਪਣਾਉਣ ਲਈ ਪ੍ਰੇਰਨ ਤੋਂ ਇਲਾਵਾ ਡਰੱਗਜ਼ ਐਂਡ ਮੈਜ਼ਿਕ ਰੈਮਿਡੀ (ਇਤਰਾਜ਼ਯੋਗ ਇਸ਼ਤਿਹਾਰਬਾਜ਼ੀ) ਕਾਨੂੰਨ, ਮਾਨਸਿਕ ਸਿਹਤ ਕਾਨੂੰਨ, ਟੈਲੀਵੀਜ਼ਨ ਰਾਹੀਂ ਅੰਧਵਿਸ਼ਵਾਸਾਂ, ਅਸ਼ਲੀਲਤਾ, ਗੁੰਮਰਾਹਕੁੰਨ ਅਤੇ ਭੜਕਾਊ ਪ੍ਰੋਗਰਾਮ ਉੱਪਰ ਪਾਬੰਦੀ ਲਾਉਣ ਵਾਲੇ ਕੇਬਲ ਟੀ.ਵੀ. ਨੈਟਵਰਕ ਰੈਗੂਲੇਸ਼ਨ ਕਾਨੂੰਨ, ਧਾਰਮਿਕ ਅਸਥਾਨਾਂ ਦੀ ਦੁਰਵਰਤੋਂ ਰੋਕਣ ਸਬਧੀ ਕਾਨੂੰਨ ਅਤੇ ਪਿੱਛੇ ਜਿਹੇ ਸੁਪਰੀਮ ਕੋਰਟ ਦੇ ਉਸ ਫੈਸਲੇ, ਜਿਸ ਰਾਹੀਂ ਰਾਤ ਦੇ 10 ਵਜੇ ਤੋਂ ਸਵੇਰ ਦੇ 6 ਵਜੇ ਦੇ ਦਰਮਿਆਨ ਧਾਰਮਿਕ, ਸਮਾਜਿਕ ਅਤੇ ਹੋਰ ਸੰਸਥਾਵਾਂ ਵਲੋਂ ਕੀਤੇ ਜਾਣ ਵਾਲੇ ਹਰ ਪ੍ਰਕਾਰ ਦੇ ਸ਼ੋਰ ਪ੍ਰਦੂਸ਼ਣ ਉੱਪਰ ਪਾਬੰਦੀ ਲਗਾਈ ਲਗਾਈ ਹੈ, ਬਾਰੇ ਸੌਖੇ ਤਰੀਕੇ ਨਾਲ ਜਾਣਕਾਰੀ ਦਿੱਤੀ ਗਈ। ਇਸ ਦੌਰਾਨ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਤਰਕਸ਼ੀਲ ਯੂਥ ਵਿੰਗ, ਮੋਰਾਂਵਾਲੀ ਦੇ ਆਗੂਆਂ ਪਰਮਿੰਦਰ ਸ਼ੈਰੀ, ਹਰਮਿੰਦਰ ਹੈਪੀ ਅਤੇ ਗਗਨ ਗੱਗੀ ਦੁਆਰਾ ਲਗਾਈ ਗਈ। ਕੈਂਪਾਂ ਵਿਚ ਭਾਗ ਲੈਣ ਵਾਲੇ ਐਨ.ਐਸ.ਐਸ. ਵਾਲੰਟੀਅਰਾਂ ਨੇ ਆਪਣੀ ਡੂੰਘੀ ਰੁਚੀ ਦਾ ਸਬੂਤ ਦਿੰਦੇ ਹੋਏ ਸਵਾਲਾਂ-ਜਵਾਬਾਂ ਦੇ ਦੌਰ ਵਿਚ ਵੱਡੀ ਗਿਣਤੀ ਵਿਚ ਹਿੱਸਾ ਪਾਇਆ। ਅਖੀਰ ਉਨ੍ਹਾਂ ਯਕੀਨ ਦਿਵਾਇਆ ਕਿ ਉਹ ਵਿਗਿਆਨਕ ਅਤੇ ਅਗਾਂਹਵਧੂ ਸੋਧਾਂ ਤੇ ਚਲਦੇ ਹੋਏ ਸਮਾਜ ਦੇ ਭਟਕੇ ਲੋਕਾਂ ਨੂੰ ਸਮਝਾ-ਬੁਝਾ ਕੇ ਇਕ ਤੰਦਰੁਸਤ ਅਤੇ



ਨਰੋਏ ਸਮਾਜ ਦੀ ਸਿਰਜਣਾ ਕਰਨਗੇ। ਇਨ੍ਹਾਂ ਸਮਾਗਮਾਂ ਦੀ ਕਾਮਯਾਬੀ ਪਿੱਛੇ ਅਨਿਲ ਕੁਮਾਰ ਲੈਕਚਰਾਰ, ਛਾਜਲੀ, ਪਦਮ ਕੁਮਾਰ ਲਾਇਬਰੇਰੀਅਨ ਸੁਨਾਮ, ਪਰਮਿੰਦਰ ਸਿੰਘ ਵਾਈਸ-ਪ੍ਰਿੰਸੀਪਲ ਐਸ. ਯੂ. ਐਸ. ਕਾਲਜ ਸੁਨਾਮ ਅਤੇ ਸ੍ਰੀ ਰਾਜ ਕੁਮਾਰ ਜੀ ਦੀ ਵਧੀਆ ਅਤੇ ਸਹਿਯੋਗੀ ਭੂਮਿਕਾ ਰਹੀ।

### ਪ੍ਰਤਿਭਾ ਖੋਜ ਮੁਕਾਬਲੇ

ਤਰਕਸ਼ੀਲ ਯੂਥ ਵਿੰਗ ਮੋਰਾਂਵਾਲੀ ਵੱਲੋਂ ਡਾ.ਬਲਦੇਵ ਸਹੋਤਾ ਐਸ.ਐਮ.ਓ. ਸੁਨਾਮ ਦੇ ਮੁੱਖ ਸਹਿਯੋਗ ਨਾਲ ਵਿਦਿਆਰਥੀਆਂ ਦੀ ਸੋਚ ਨੂੰ ਵਿਗਿਆਨਕ, ਅਗਾਂਹਵਧੂ ਅਤੇ ਸੁਚਾਰੂ ਬਣਾਉਣ ਲਈ ਚੌਥੇ ਸਾਲਾਨਾ ਬਾਲ ਪ੍ਰਤਿਭਾ ਖੋਜ ਮੁਕਾਬਲੇ ਕਰਵਾਏ ਗਏ ਜਿਨ੍ਹਾਂ ਵਿਚ ਦਰਜਨਾਂ ਸਕੂਲਾਂ ਦੇ ਵਿਦਿਆਰਥੀਆਂ ਨੇ ਭਰਵੀਂ ਸ਼ਮੂਲੀਅਤ ਕੀਤੀ। ਇਨ੍ਹਾਂ ਵਿਚ ਐਲੀਮੈਂਟਰੀ ਪੱਧਰ ਦੇ ਪੇਪਰ ਰੀਡਿੰਗ ਮੁਕਾਬਲੇ ਵਿਚਲੇ ਵਿਸ਼ੇ "ਪਾਣੀ ਬਚਾਓ-ਪੰਜਾਬ ਬਚਾਓ" ਵਿਚ ਐਸ.ਡੀ. ਸਕੂਲ ਲਹਿਰਾਗਾਗਾ ਦੀ ਵਿਦਿਆਰਥਣ ਰਿਪੁਦਮਨ ਕੌਰ ਪਹਿਲੇ ਸਥਾਨ ਤੇ, ਸਰਕਾਰੀ ਸਕੂਲ ਛਾਜਲੀ ਦੀ ਵਿਦਿਆਰਥਣ ਕੋਮਲਪ੍ਰੀਤ ਕੌਰ ਦੂਜੇ ਅਤੇ ਭਾਈ ਦਿਆਲਾ ਯਾਦਗਾਰੀ ਸਕੂਲ ਲੌਂਗੋਵਾਲ ਦੀ ਵਿਦਿਆਰਥਣ ਹਰਸ਼ਦੀਪ ਕੌਰ ਨੇ ਤੀਸਰਾ ਸਥਾਨ ਹਾਸਲ ਕੀਤਾ ਜਦੋਂ ਕਿ "ਨਸ਼ਿਆਂ ਦਾ ਵਧਦਾ ਰੁਝਾਨ, ਕਾਰਨ ਅਤੇ ਉਪਾਅ" ਵਿਸ਼ੇ ਤੇ ਕਰਵਾਈ ਗਈ ਸੈਕੰਡਰੀ ਪੱਧਰ ਦੀ ਭਾਸ਼ਨ ਪ੍ਰਤੀਯੋਗਤਾ ਵਿਚ ਧਰਮਿੰਦਰ ਦਾਸ, ਐਸ. ਡੀ. ਸਕੂਲ, ਲਹਿਰਾਗਾਗਾ, ਸਵੇਤਾ ਬਾਂਸਲ, ਸ਼ਿਸ਼ੂ ਭਾਰਤੀ ਮਾਡਲ ਹਾਈ ਸਕੂਲ, ਸੁਨਾਮ ਅਤੇ ਸੰਦੀਪ ਰਾਣੀ, ਹੋਲੀ ਹਾਰਟ ਪਬਲਿਕ ਸਕੂਲ, ਛਾਜਲੀ ਕ੍ਰਮਵਾਰ ਪਹਿਲੇ, ਦੂਜੇ ਅਤੇ ਤੀਜੇ ਸਥਾਨ ਤੇ ਰਹੇ। ਐਲੀਮੈਂਟਰੀ ਪੱਧਰ ਦੇ ਪੇਟਿੰਗ ਮੁਕਾਬਲਿਆਂ ਵਿਚ ਰੋਬਿਨ ਕੁਮਾਰ, ਮਾਡਲ ਬੇਸਿਕ ਸਕੂਲ, ਸੁਨਾਮ, ਗੁਰਲਾਲ ਸਿੰਘ, ਐਸ.ਡੀ.ਸਕੂਲ ਲਹਿਰਾ ਅਤੇ ਹਰਪ੍ਰੀਤ ਸਿੰਘ, ਹੋਲੀ ਹਾਰਟ ਸਕੂਲ, ਛਾਜਲੀ ਨੇ ਵੀ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਸਥਾਨ ਹਾਸਲ ਕੀਤਾ। ਇਸੇ ਦੌਰਾਨ ਸੈਕੰਡਰੀ ਪੱਧਰ ਦੇ ਹੋਏ ਪੇਟਿੰਗ ਮੁਕਾਬਲਿਆਂ ਵਿਚੋਂ ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਸੁਨਾਮ ਦੀ ਰਮਨਪ੍ਰੀਤ ਕੌਰ, ਐਸ.ਡੀ. ਸਕੂਲ ਲਹਿਰਾ ਦੇ ਕੁਲਜੀਤ ਸਿੰਘ ਅਤੇ ਮਾਡਲ ਬੇਸਿਕ ਸਕੂਲ ਸੁਨਾਮ ਦੇ ਰੁਪਿੰਦਰਪਾਲ ਸਿੰਘ ਪਹਿਲੇ ਤਿੰਨ ਸਥਾਨਾਂ ਤੇ ਆਏ। ਇਸ ਮੌਕੇ 'ਤੇ ਤਰਕਸ਼ੀਲ ਯੂਥ ਵਿੰਗ ਮੋਰਾਂਵਾਲੀ ਸ. ਸ. ਸ. ਸ. (ਲੜਕੇ) ਸੁਨਾਮ ਦੇ ਐਨ.ਐਸ.ਐਸ. ਵਲੰਟੀਅਰਾਂ ਅਤੇ ਜੇਤੂਆਂ ਨੂੰ ਪ੍ਰੇਮ ਸਰੂਪ, ਅਨਿਲ ਕੁਮਾਰ, ਗੁਰਜੰਟ ਸਿੰਘ ਮੋਲੋਵਾਲ ਮੁਨੀਸ਼ ਕੁਮਾਰ, ਸੁਖਵਿੰਦਰ ਕੌਰ ਨੇ ਸਨਮਾਨਤ ਕੀਤਾ। ਜੱਜਾਂ ਦੀ ਭੂਮਿਕਾ ਬਲਬੀਰ ਲੌਂਗੋਵਾਲ, ਦੇਸ ਰਾਜ ਛਾਜਲੀ, ਸ਼ਤੀਸ਼ ਕੁਮਾਰ, ਗੁਰਮੇਲ ਬਖਸ਼ੀਵਾਲਾ ਨੇ ਨਿਭਾਈ ਜਦੋਂ ਕਿ ਟਾਈਮ ਕੀਪਿੰਗ ਪਰਮਿੰਦਰ ਸ਼ੈਰੀ ਅਤੇ ਹਰਕੰਵਲਪ੍ਰੀਤ ਨੇ ਕੀਤੀ। ਭੋਲਾ ਸਿੰਘ ਸ਼ੇਰੋਂ, ਪ੍ਰਦੀਪ,। ਜਸਰੀਤ, ਬਲਜੀਤ ਕੌਰ, ਅਰਸ਼ਦੀਪ ਨੇ ਗੀਤ ਅਤੇ ਕਵਿਤਾਵਾਂ ਪੇਸ਼ ਕੀਤੀਆਂ। ਪ੍ਰੋਗਰਾਮ ਸੰਚਾਲਨ ਹਰਿੰਦਰ ਲਾਲੀ ਨੇ ਕੀਤਾ।

### ਦੂਜਾ ਵਿਸ਼ਾਲ ਤਰਕਸ਼ੀਲ ਮੇਲਾ-ਮੋਰਾਂਵਾਲੀ

ਤਰਕਸ਼ੀਲ ਯੂਥ ਵਿੰਗ ਮੋਰਾਂਵਾਲੀ ਵੱਲੋਂ ਇਕਾਈ ਸੁਨਾਮ ਅਤੇ ਇਲਾਕਾ ਨਿਵਾਸੀਆਂ ਦੇ ਭਰਪੂਰ ਸਹਿਯੋਗ ਨਾਲ ਮੋਰਾਂਵਾਲੀ ਵਿਖੇ ਸ਼ਾਨਦਾਰ ਮੇਲਾ ਕਰਵਾਇਆ ਗਿਆ ਜਿਸ ਵਿਚ ਹਜ਼ਾਰਾਂ ਲੋਕਾਂ ਵਲੋਂ ਸ਼ਿਰਕਤ ਕੀਤੀ ਗਈ ਜਿਸ ਦੌਰਾਨ ਐਮ. ਐਲ. ਏ. ਹਲਕਾ ਦਿੜਬਾ ਸ੍ਰੀ ਸੁਰਜੀਤ ਸਿੰਘ ਧੀਮਾਨ ਵਲੋਂ ਕਿਸੇ ਵੀ ਕਾਰਜ ਲਈ ਮਰਨ ਉਪਰੰਤ ਆਪਦਾ ਸਰੀਰ ਦੇਣ ਦੀ ਇੱਛਾ ਜ਼ਾਹਿਰ ਕਰਨ ਵਾਲੇ 13 ਵਿਅਕਤੀਆਂ ਨੂੰ ਸਨਮਾਨਿਤ ਕੀਤਾ ਗਿਆ। ਰਜਿੰਦਰ ਭਦੌੜ ਨੇ ਲੋਕਾਂ ਨੂੰ ਸੰਬੋਧਨ ਕੀਤਾ। ਐਡਵੋਕੇਟ ਹਰਿੰਦਰ ਲਾਲੀ ਨੇ ਅੱਖਾਂ 'ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ। ਭੋਲਾ ਸਿੰਘ ਮਾਡਲ ਟਾਊਨ, ਕੁਲਵਿੰਦਰ ਕੌਰ, ਬੀਰਦਵਿੰਦਰ ਆਦਿ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਗੁਰਬਿੰਦਰ ਬੜੀ ਨੇ ਹੱਥ ਦੀ ਸਫਾਈ ਦੇ ਟ੍ਰਿਕਾਂ ਰਾਹੀਂ ਲੋਕਾਂ ਨੂੰ ਵਧੀਆ ਪ੍ਰਭਾਵਿਤ ਕੀਤਾ। ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਵਿਚ ਚੇਤਨਾ ਕਲਾ ਕੇਂਦਰ ਦੀ ਟੀਮ ਨੇ ਭੂਤਾਂ-ਪ੍ਰੇਤਾਂ ਦੇ ਵਹਿਮਾਂ ਦੇ ਪਾਜ ਉਧੇੜਦਾ ਨਾਟਕ "ਪ੍ਰੇਤ", ਕਿਸਾਨਾਂ ਦੀ ਤਰਸਯੋਗ ਹਾਲਤ ਨੂੰ ਬਿਆਨ ਦਾ ਨਾਟਕ "ਜਦੋਂ ਬੋਹਲ ਰੋਂਦੇ ਹਨ" ਅਤੇ ਲੜਕੀਆਂ ਤੇ ਕੁੱਝ? ਸਮਾਜ ਵਿਰੋਧੀ ਤੱਤਾਂ ਵਲੋਂ ਹੁੰਦੇ ਤਸ਼ੱਦਦ ਨੂੰ ਕੋਰੀਓਗ੍ਰਾਫੀ "ਧੀ ਦੀ ਪੁਕਾਰ" ਰਾਹੀਂ ਦਰਸਾਇਆ। ਲੋਕ ਸਭਿਆਚਾਰਕ ਮੰਚ ਛਾਜਲੀ ਦੀ ਟੀਮ ਵਲੋਂ ਜਸਬੀਰ ਲਾਡੀ ਦੀ ਨਿਰਦੇਸ਼ਨਾ ਹੇਠ ਮੌਜੂਦਾ ਧਾਰਮਿਕ ਅਤੇ ਸਿਆਸੀ ਸਟੰਟਬਾਜ਼ੀ ਤੇ ਚੋਟ ਕਰਦਾ ਨਾਟਕ "ਨਿਓਟਿਆਂ ਦੀ ਓਟ" ਪੇਸ਼ ਕੀਤਾ ਗਿਆ। ਇਲਾਕੇ ਦੇ ਹੋਰ ਪਤਵੰਤੇ ਸੱਜਣਾਂ ਤੋਂ ਇਲਾਵਾ ਇਕਾਈ ਮੂਨਕ, ਇਕਾਈ ਲੌਂਗੋਵਾਲ, ਇਕਾਈ ਦਿੜਬਾ, ਇਕਾਈ ਸੰਗਰੂਰ ਅਤੇ ਜੋਨ ਬਰਨਾਲਾ ਦੇ ਸੈਂਕੜੇ ਵਰਕਰਾਂ ਨੇ ਮੇਲੇ ਵਿਚ ਸ਼ਮੂਲੀਅਤ ਕੀਤੀ। ਲਾਭ ਸਿੰਘ ਛਾਜਲਾ ਵਲੋਂ ਸਭਨਾਂ ਦਾ ਧੰਨਵਾਦ ਕੀਤਾ ਗਿਆ। ਮੇਲੇ ਨੂੰ ਕਾਮਯਾਬ ਕਰਨ ਵਿਚ ਪਰਮਿੰਦਰ ਸ਼ੈਰੀ, ਸ਼ਾਮ ਸਿੰਘ, ਹਰਮਿੰਦਰ ਹੈਪੀ, ਪਰਮਿੰਦਰ ਪਿੰਦੀ, ਕਮਪ੍ਰੀਤ, ਕੁਲਬੀਰ, ਗੁਰਿੰਦਰ, ਗਗਨ ਗੱਗੀ, ਦਵਿੰਦਰ ਸਿੰਘ ਜੇ.ਈ., ਮਾ.ਪ੍ਰੇਮ ਸਰੂਪ, ਪਦਮਮ ਕੁਮਾਰ, ਕੁਲਵਿੰਦਰ ਚਾਂਦੀ ਆਦਿ ਨੇ ਮਿਹਨਤ ਕੀਤੀ। ਮੇਲੇ ਦਾ ਸੰਚਾਲਨ ਹਰਿੰਦਰ ਲਾਲੀ ਵਲੋਂ ਕੀਤਾ ਗਿਆ।

**ਹਰਿੰਦਰ ਲਾਲੀ, ਸੁਨਾਮ**

### ਰੋਪੜ ਇਕਾਈ:

#### ਸੈਮੀਨਾਰ

ਸਰਕਾਰੀ ਕਾਲਜ ਵਿਖੇ ਤਰਕਸ਼ੀਲਤਾ ਵਿਸ਼ੇ ਉੱਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦਾ ਉਦਘਾਟਨ ਜ਼ਿਲਾ ਬਾਰ ਐਸੋਸੀਏਸ਼ਨ ਦੇ ਪ੍ਰਧਾਨ ਰਬਿੰਦਰਨਾਥ ਮੋਦਗਿੱਲ ਐਡਵੋਕੇਟ ਨੇ ਹੱਥ ਦੀ ਸਫਾਈ ਨਾਲ ਮੋਮਬੱਤੀ ਜਲਾਉਣ ਦਾ ਟਰਿੱਕ ਪੇਸ਼ ਕੀਤਾ ਜਿਸ ਨੂੰ ਜਸਪਾਲ ਮਾਜਰੀ ਨੇ ਜਾਦੂ ਦੇ ਟਰਿੱਕ ਰਾਹੀਂ ਫੁੱਲਾਂ ਦੇ ਗੁਲਦਸਤੇ ਵਿਚ ਬਦਲ ਦਿੱਤਾ। ਸ੍ਰੀ ਮੋਦਗਿੱਲ ਜੀ ਨੇ ਸੰਬੋਧਨ ਕਰਦੇ ਹੋਏ ਕਿਹਾ ਕਿ ਸੈਮੀਨਾਰਾਂ ਦੀ ਥਾ ਮੀਟਿੰਗ ਕਿਸਮ ਦੀ ਇਕੱਤਰਤਾ ਹੋਣੀ ਚਾਹੀਦੀ ਹੈ ਜਿਸ ਵਿਚ ਕਿਸੇ ਖਾਸ ਵਿਸ਼ੇ ਉੱਤੇ ਸਾਂਝੀਵਾਲਤਾ ਪੈਦਾ ਹੋ ਸਕੇ।

ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕ ਐਡਵੋਕੇਟ ਅਵਤਾਰ ਗੋਂਦਾਰਾ ਜੀ ਨੇ ਵਿਚਾਰ ਪੇਸ਼ ਕਰਦੇ ਹੋਏ ਕਿਹਾ ਕਿ ਸੁਸਾਇਟੀ ਦਾ ਮੈਂਬਰਸ਼ਿੱਪ ਫਾਰਮ ਭਰਨ ਨਾਲ, ਭੂਤਾਂ-ਪ੍ਰੇਤਾਂ ਅਤੇ ਵਹਿਮਾਂ-ਭਰਮਾਂ

ਨੂੰ ਨਾ-ਮੰਨਣ ਨਾਲ ਕੋਈ ਤਰਕਸ਼ੀਲ ਨਹੀਂ ਬਣ ਜਾਂਦਾ। ਉਨ੍ਹਾਂ ਕਿਹਾ ਕਿ ਤਰਕਸ਼ੀਲਤਾ ਕੋਈ ਮੀਲ ਪੱਥਰ ਨਹੀਂ ਹੈ ਜਿੱਥੇ ਪਹੁੰਚ ਕੇ ਇਹ ਸਮਝ ਲਿਆ ਜਾਵੇ ਕਿ "ਮੈਂ ਤਰਕਸ਼ੀਲ ਬਣ ਗਿਆ ਹਾਂ।" ਤਰਕਸ਼ੀਲਤਾ ਜ਼ਿੰਦਗੀ ਦਾ ਇਕ ਲਗਾਤਾਰ ਸਫਰ ਹੈ, ਸੋਚਣ ਦਾ ਵਿਗਿਆਨਕ ਨਜ਼ਰੀਆ ਹੈ ਅਤੇ ਸੱਚ ਨੂੰ ਲੱਭਣ ਦੀ ਵਿਗਿਆਨਕ ਵਿਧੀ ਹੈ। ਗੋਂਦਾਰਾ ਜੀ ਨੇ ਫਿਰ ਕਿਹਾ ਕਿ ਕਿਸੇ ਵੀ ਘਟਨਾ, ਵਰਤਾਰੇ ਅਤੇ ਆਲੇ ਦੁਆਲੇ ਵਾਪਰ ਰਹੀਆਂ ਘਟਨਾਵਾਂ ਨੂੰ ਮੰਨੋ, ਪਰ ਪਰਖ ਕੇ। ਸੇਵਾ ਮੁਕਤ ਸਮਾਜ ਭਲਾਈ ਅਫਸਰ ਸ੍ਰੀ ਸ਼ਵਿੰਦਰ ਸਿੰਘ 'ਗੁਲਸ਼ਨ', ਜਸਵੰਤ ਮੁਹਾਲੀ, ਨਰਿੰਦਰ ਸਿੰਘ ਜੀ ਸਹਾਇਕ ਫੂਡ ਸਪਲਾਈ ਅਤੇ ਕਈ ਔਰਤਾਂ ਨੇ ਸਵਾਲ ਉਠਾਏ ਜਿਨ੍ਹਾਂ ਦੇ ਜਵਾਬ ਗੋਂਦਾਰਾ ਜੀ ਵੱਲੋਂ ਤਸੱਲੀਬਖਸ਼ ਢੰਗ ਨਾਲ ਦਿੱਤੇ ਗਏ।

ਸੈਮੀਨਾਰ ਵਿੱਚ ਉੱਚਾ ਪਿੰਡ ਖੰਟ, ਮੋਹਾਲੀ, ਖਰੜ, ਨੰਗਲ ਅਤੇ ਰੋਪੜ ਇਕਾਈਆਂ ਨੇ ਸ਼ਮੂਲੀਅਤ ਕੀਤੀ। ਮੈਂਬਰਾਂ ਦੇ ਪਰਿਵਾਰ ਵੀ ਸ਼ਾਮਲ ਹੋਏ। ਸੈਮੀਨਾਰ ਨੂੰ ਸਫਲ ਕਰਨ ਵਿਚ ਸਰਕਾਰੀ ਕਾਲਜ ਰੋਪੜ ਦੀ ਪ੍ਰਿੰਸੀਪਲ ਪ੍ਰੇਮਾ ਸੈਣੀ ਜੀ ਅਤੇ ਸਮੂਹ ਸਟਾਫ ਮੈਂਬਰ, ਪ੍ਰੋਫੈਸਰ ਸੰਤ ਸੁਰਿੰਦਰ ਪਾਲ ਸਿੰਘ ਜੀ ਅਤੇ ਦਰਜਾ ਚਾਰ ਕਰਮਚਾਰੀਆਂ ਨੇ ਪੂਰਨ ਸਹਿਯੋਗ ਦਿੱਤਾ। ਸ੍ਰੀ ਬਲਬੀਰ ਸਿੰਘ, ਅਸ਼ੋਕ ਕੁਮਾਰ, ਪਵਨ ਰੱਤੋਂ ਅਤੇ ਜਸਪਾਲ ਮਾਜਰੀ ਦਾ ਵੀ ਵਿਸ਼ੇਸ਼ ਯੋਗਦਾਨ ਰਿਹਾ ਹੈ। ਸਟੇਜ ਦਾ ਸੰਚਾਲਨ ਅਜੀਤ ਪ੍ਰਦੇਸੀ ਜੀ ਵੱਲੋਂ ਕੀਤਾ ਗਿਆ।

**ਪਵਨ ਕੁਮਾਰ ਰੱਤੋਂ**

**ਇਕਾਈ ਉੱਚਾ ਪਿੰਡ ਖੰਟ ਤੇ ਬੱਸੀ ਪਠਾਣਾਂ:**

ਪਿਛਲੇ ਦਿਨੀਂ ਇਕਾਈ ਉੱਚਾ ਪਿੰਡ ਖੰਟ ਦੇ ਮੈਂਬਰ ਕਮਲ ਸੁਹਾਵੀ ਤੇ ਅਵਤਾਰ ਸਿੰਘ ਸੁਹਾਵੀ ਦੇ ਪਿਤਾ ਕ੍ਰਮਵਾਰ ਸ੍ਰੀ ਸੰਪੂਰਨ ਤੇ ਸ੍ਰੀ ਜਨਕ ਸਿੰਘ ਦੀ ਇਕ ਸੜਕ ਦੁਰਘਟਨਾ ਵਿਚ ਇਕੱਠੇ ਹੀ ਮੌਤ ਹੋ ਗਈ। ਉਨ੍ਹਾਂ ਦੀਆਂ ਮ੍ਰਿਤਕ ਦੇਹਾਂ ਨੂੰ ਪੋਸਟਮਾਰਟਮ ਲਈ ਸਰਕਾਰੀ ਹਸਪਤਾਲ ਲਿਜਾਇਆ ਗਿਆ। ਇਕਾਈ ਬੱਸੀ ਪਠਾਣਾਂ ਦੇ ਮੈਂਬਰਾਂ ਨਾਲ ਸਲਾਹ ਕਰਕੇ ਉਹਨਾਂ ਦੀਆਂ ਅੱਖਾਂ ਪੀ.ਜੀ.ਆਈ. ਤੋਂ ਆਈ ਟੀਮ ਨੂੰ ਦੇ ਦਿੱਤੀਆਂ ਗਈਆਂ। ਉਸੇ ਦਿਨ ਹੀ ਇਕ ਗਰੀਬ ਪਰਿਵਾਰ ਨੂੰ ਇਨ੍ਹਾਂ ਅੱਖਾਂ ਕਰਕੇ ਰੌਸ਼ਨੀ ਮਿਲ ਗਈ। ਪੀ. ਜੀ. ਆਈ. ਦੀ ਟੀਮ ਨੇ ਦੋਨਾਂ ਇਕਾਈਆਂ ਦੇ ਮੈਂਬਰਾਂ ਦੇ ਉਸਾਰੂ ਕੰਮਾਂ ਵਿਚ ਯੋਗਦਾਨ ਪਾਉਣ ਲਈ ਧੰਨਵਾਦ ਕੀਤਾ। ✪

**ਇਕਾਈ ਉੱਚਾ ਪਿੰਡ ਖੰਟ:** ਇਸੇ ਤਰ੍ਹਾਂ ਪਿਛਲੇ ਦਿਨੀਂ ਇਸ ਇਕਾਈ ਵਲੋਂ ਸਰਕਾਰੀ ਐਲੀਮੈਂਟਰੀ ਸਕੂਲ ਕੋਟਲੀ ਵਿਖੇ ਇਕ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਸਕੂਲੀ ਬੱਚਿਆਂ ਤੋਂ ਇਲਾਵਾ ਵੱਡੀ ਗਿਣਤੀ ਵਿਚ ਪਿੰਡ ਵਾਸੀਆਂ ਨੇ ਵੀ ਹਿੱਸਾ ਲਿਆ। ਜਗਤਰਨ ਖੰਟ ਤੇ ਜਸਵਿੰਦਰ ਖੰਟ ਨੇ ਸੰਬੋਧਨ ਕਰਦਿਆਂ ਪਾਖੰਡੀਆਂ ਹੱਥੋਂ ਬਚਣ ਲਈ ਲੋਕਾਂ ਨੂੰ ਸੁਚੇਤ ਕੀਤਾ। ਉਨ੍ਹਾਂ ਪੰਜਾਬ ਪੁਲਿਸ ਦੀ ਇੰਟੈਲੀਜੈਂਸੀ ਰਾਹੀਂ 178 ਡੇਰਿਆਂ ਦੀ ਇਨਕੁਆਰੀ ਖੋਲਣ ਨੂੰ ਠੀਕ ਠਹਿਰਾਇਆ। ਜਸਵੀਰ ਉੱਚਾ ਪਿੰਡ ਵਲੋਂ ਹੱਥ ਦੀ ਸਫਾਈ ਦੇ ਟਰਿੱਕ ਵਿਖਾਕੇ ਅਖੌਤੀ ਜਾਦੂ ਦਾ ਪੋਲ ਖੋਲਿਆ ਗਿਆ। ਅਖੀਰ ਵਿਚ ਸਕੂਲ ਮੁਖੀ ਤੇ ਪਿੰਡ ਦੇ ਸਰਪੰਚ ਵਲੋਂ ਆਂਈ ਟੀਮ ਦਾ ਧੰਨਵਾਦ ਕੀਤਾ ਗਿਆ।

**ਜਗਤਰਨ ਖੰਟ**

**ਜੋਨ ਚੰਡੀਗੜ੍ਹ:**

ਵਿਗਿਆਨਕ ਪ੍ਰਚਾਰ-ਪ੍ਰਸਾਰ ਲਈ ਦੂਰਦਰਸ਼ਨ ਦੀ ਵਰਤੋਂ ਕਰਨ ਲਈ ਦੂਰਦਰਸ਼ਨ ਕੇਂਦਰ ਜਲੰਧਰ ਵੱਲੋਂ ਪ੍ਰਸਾਰਿਤ ਕੀਤੇ ਜਾਂਦੇ 'ਪੰਚਨਦ' ਪ੍ਰੋਗਰਾਮ ਰਾਹੀਂ ਸੁਸਾਇਟੀ ਦੀ ਜਾਣ-ਪਹਿਚਾਣ ਕਰਵਾਈ ਗਈ। ਇਸ ਪ੍ਰੋਗਰਾਮ ਵਿਚ ਗੁਰਮੀਤ ਖਰੜ(ਲੈਕ:) ਅਤੇ ਲੱਕੀ ਸਕਰੁੱਲਾਂਪੁਰੀ ਨੇ ਮੈਡਮ ਜੈਸਮੀਨ ਸੰਧਾਵਾਲੀਆ ਨਾਲ ਸੁਸਾਇਟੀ ਦੇ ਵਿਚਾਰਾਂ ਅਤੇ ਉਦੇਸ਼ਾਂ ਬਾਰੇ ਗੱਲਬਾਤ ਕੀਤੀ।

**ਲੱਕੀ ਸਕਰੁੱਲਾਂਪੁਰੀ**

**ਇਕਾਈ ਬਠਿੰਡਾ:**

ਬੀਤੇ ਸਮੇਂ ਵਿਚ ਮੈਡੀਕਲ ਖੋਜਾਂ ਜਾਂ ਹੋਰ ਮੰਤਵਾਂ ਲਈ ਆਪਣੇ ਸਰੀਰਕ ਅੰਗ, ਸਮੁੱਚੇ ਸਰੀਰ ਜਾਂ ਅੰਗਾਂ ਦੇਣ ਵਾਲਿਆਂ ਦੇ ਯਾਦ ਵਿਚ ਸਮਾਗਮ ਕਰਵਾਏ ਗਏ। ਇਨ੍ਹਾਂ ਪ੍ਰੋਗਰਾਮਾਂ ਵਿਚ ਖੂਨ ਦੇਣ ਅਤੇ ਅੱਖਾਂ ਦੇ ਚੈਕ-ਅੱਪ ਅਤੇ ਇਲਾਜ ਲਈ ਕੈਂਪ ਲਾਏ ਗਏ। ਇਹ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਕੀਤੇ ਗਏ:

1. ਪਿੰਡ ਖਿਆਲੀ ਵਾਲਾ: ਇਸ ਪਿੰਡ ਦੇ ਸੁਰਿੰਦਰਪਾਲ ਸ਼ਰਮਾ ਦੀ ਨਵੰਬਰ 2002 ਵਿਚ ਕੈਂਸਰ ਕਾਰਨ ਮੌਤ ਹੋ ਗਈ ਸੀ। ਉਨ੍ਹਾਂ ਦੀ ਆਪਣੀ ਇੱਛਾ ਮੁਤਾਬਕ ਪਰਿਵਾਰ ਨੇ ਉਨ੍ਹਾਂ ਦੀ ਮ੍ਰਿਤਕ ਦੇਹ ਮੈਡੀਕਲ ਕਾਲਜ ਲੁਧਿਆਣਾ ਨੂੰ ਦਿੱਤੀ ਸੀ। ਇਸ ਦੀ ਤੀਸਰੇ ਯਾਦਗਾਰੀ ਪ੍ਰੋਗਰਾਮ ਤੇ ਖੂਨ ਦੇਣ ਅਤੇ ਅੱਖਾਂ ਦੇ ਇਲਾਜ ਲਈ ਮੁਫਤ ਮੈਡੀਕਲ ਚੈਕ-ਅੱਪ ਦਾ ਕੈਂਪ ਲਾਇਆ ਗਿਆ। ਇਸ ਮੌਕੇ 'ਤੇ ਪਰਿਵਾਰਕ ਮੈਂਬਰਾਂ, ਬਾਬਾ ਜੱਗ ਸਿੰਘ ਸਪੋਰਟਸ ਕਲੱਬ, ਖਿਆਲੀਵਾਲਾ ਅਤੇ ਤਰਕਸ਼ੀਲ ਮੈਂਬਰਾਂ ਸਮੇਤ ਬੀਬੀਆਂ-ਭੈਣਾਂ ਨੇ ਉਸ ਦੀ ਯਾਦ ਵਿਚ ਖੂਨ ਦਿੱਤਾ। ਯੂਨਾ;ਈਟਡ ਵੈਲਫੇਅਰ ਸੁਸਾਇਟੀ, ਬਠਿੰਡਾ, ਜੋ ਸਮਾਗਮ ਵਿਚ ਮੁੱਖ ਸਹਿਯੋਗੀ ਸੀ ਦੇ ਪ੍ਰਧਾਨ ਸ੍ਰੀ ਵਿਜੈ ਭੱਟ, ਨਰੇਸ਼ ਪਠਾਣੀਆਂ, ਤਰਕਸ਼ੀਲ ਆਗੂਆਂ ਸ੍ਰ.ਉੱਤਮ ਸਿੰਘ, ਸੁਖਵਿੰਦਰ ਮਾਈਸਰਖਾਨਾ, ਰਾਮ ਸਿੰਘ ਨਿਰਮਾਣ ਅਤੇ ਮਾ.ਦਲਜੀਤ ਸਿੰਘ ਚੁੱਘੇ ਕਲਾਂ ਨੇ ਸੁਰਿੰਦਰ ਪਾਲ ਦੀਆਂ ਯਾਦਾਂ ਤਾਜ਼ਾ ਕੀਤੀਆਂ।

✪ ਇਸੇ ਤਰ੍ਹਾਂ ਬਾਪੂ ਅਜਮੇਰ ਸਿੰਘ ਮਛਾਣਾ ਦੇ ਸਮੂਹ ਪਰਿਵਾਰ ਵਲੋਂ ਸਮੂਹ ਪਿੰਡ ਨਿਵਾਸੀਆਂ, ਬਾਬਾ ਰਤਨ ਸਿੰਘ ਸਪੋਰਟਸ ਕਲੱਬ, ਤਰਕਸ਼ੀਲ ਸੁਸਾਇਟੀ ਪੰਜਾਬ, ਗੁਰਦੁਆਰਾ ਕਮੇਟੀ ਅਤੇ ਯੂਨਾਈਟਡ ਵੈਲਫੇਅਰ ਸੁਸਾਇਟੀ ਬਠਿੰਡਾ ਦੇ ਸਹਿਯੋਗ ਨਾਲ ਖੂਨ ਦੇਣ ਅਤੇ ਅੱਖਾਂ ਦਾ ਇੱਕ ਵੱਡਾ ਕੈਂਪ ਲਾਇਆ ਗਿਆ। ਇਸ ਵਿਚ 30 ਵਿਅਕਤੀਆਂ ਨੇ ਖੂਨ ਦਾਨ ਦਿੱਤਾ ਜਿੰਨਾਂ ਵਿਚ ਪੰਜ ਬੀਬੀਆਂ-ਭੈਣਾਂ ਸਨ। ਇਸ ਕੈਂਪ ਤੋਂ ਪਹਿਲਾਂ ਮਨਾਏ ਜਾ ਰਹੇ ਗੁਰਪੁਰਬ ਦੇ ਮੌਕੇ 'ਤੇ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਲਈ ਇਕ ਇਕੱਠ ਨੂੰ ਰਾਮ ਸਿੰਘ ਨਿਰਮਾਣ ਨੇ ਸੰਬੋਧਨ ਕੀਤਾ। ਅਜਮੇਰ ਸਿੰਘ ਦੇ ਪਰਿਵਾਰਕ ਮੈਂਬਰਾਂ ਮਾਸਟਰ ਗਿਆਨ ਸਿੰਘ, ਸ੍ਰ.ਹੁਕਮ ਸਿੰਘ(ਨੰਬ ਸਿੰਘ), ਮਾਤਾ ਮਹਿੰਦਰ ਕੌਰ ਤੇ ਭੈਣ ਗੁਰਚਰਨ ਕੌਰ ਨੇ ਸਹਿਯੋਗੀ ਸੰਸਥਾਵਾਂ ਦਾ ਧੰਨਵਾਦ ਕੀਤਾ।

✪ ਪਿੰਡ ਚਨਾਰਥਲ ਦਾ ਇਕ ਅਜਿਹਾ ਕੇਸ ਹੱਲ ਕੀਤਾ



ਗਿਆ ਜਿਸ ਵਿਚ ਪਰਿਵਾਰ ਦੇ ਦੋ ਲੜਕਿਆਂ ਦੀ ਕੁਛ ਸਾਲਾਂ ਵਿਚ ਭੇਤ ਭਰੇ ਢੰਗ ਨਾਲ ਮੌਤ ਹੋ ਗਈ ਸੀ ਤੇ ਇਸ ਦੌਰਾਨ ਪਰਿਵਾਰ ਦ ਘਰ ਵਿਚ ਲਗਭਗ ਹਰ ਰੋਜ਼ ਹੀ ਵਿਹੜੇ। ਚੌਂਤਰੇ, ਦਰਵਾਜ਼ੇ ਜਾਂ ਛੱਤਾਂ ਉੱਪਰ ਮਨੁੱਖੀ ਗੰਦ ਪਿਆ ਵਿਖਾਈ ਦਿੰਦਾ ਸੀ। ਕਈ ਸਾਲਾਂ ਤੱਕ ਦੂਸਰੇ-ਤੀਸਰੇ ਦਿਨ ਘਰ'ਚ ਇਹ ਘਟਨਾ ਵਾਪਰਦੀ। ਪਰਿਵਾਰ ਦੀ ਮੁਖੀ ਔਰਤ ਵਲੋਂ ਲਗਾਤਾਰ ਇਹ ਗੰਦਗੀ ਚੁੱਕ ਕੇ ਸੁੱਟੀ ਜਾਂਦੀ। ਘਟਨਾ ਵਾਪਰਨ ਤੇ ਪਰਿਵਾਰ ਜਦੋਂ ਅਖੌਤੀ ਸਿਆਣਿਆਂ, ਤਾਂਤਰਿਕਾਂ, ਬਾਬਿਆਂ ਦੀ ਸ਼ਰਨ 'ਚ ਗਿਆ ਤਾਂ ਉਨ੍ਹਾਂ ਇਹ ਕਹਿਕੇ ਕਿ ਪਰਿਵਾਰ ਨੂੰ ਕਿਸੇ ਨੇ ਕੁੱਝ ਕਰਵਾਇਆ ਹੈ ਤੇ ਇਹ ਗੰਦਗੀ 'ਘੋਰੀ ਬਾਰੇ' ਦੇ ਪਹਿਰਾ ਲੱਗਣ ਕਰਕੇ ਆ ਰਹੀ ਹੈ ਹੋਰ ਭੈਭੀਤ ਕਰ ਦਿੱਤਾ। ਇਸ ਦੌਰਾਨ ਪਰਿਵਾਰ ਦੇ ਇਕ ਨੌਜੁਆਨ ਲੜਕੇ ਦੀ ਮੌਤ ਹੋ ਗਈ। ਕੁਝ ਦੇਰ ਬਾਅਦ ਮਰ ਚੁੱਕੇ ਲੜਕੇ ਦੀ ਪਤਨੀ ਕੋਲ ਬੱਚਾ ਜਨਮ ਕੇ ਮਰ ਗਿਆ। ਇਕਾਈ ਬਠਿੰਡਾ ਦੀ ਟੀਮ ਜਿਸ ਵਿਚ ਉੱਤਮ ਸਿੰਘ, ਹਰਨੇਕ ਸਿੰਘ, ਮਾ:ਬਲਜਿੰਦਰ ਸਿੰਘ, ਰਾਮ ਸਿੰਘ ਨਿਰਮਾਣ ਅਤੇ ਬਲਰਾਜ, ਇਕਾਈ ਮੌੜ ਮੰਡੀ, ਸ਼ਾਮਲ ਸਨ, ਨੇ ਸਾਰੇ ਪਰਿਵਾਰ ਨਾਲ ਗਲਬਾਤ ਕਰਕੇ ਹਿਸਟਰੀ ਨੋਟ ਕੀਤੀ। ਕਿਉਂਕਿ ਕੇਸ ਕਈ ਸਾਲ ਪੁਰਾਣਾ ਸੀ ਘਟਨਾਵਾਂ ਦੀ ਦੋ ਤਿੰਨ ਸਾਲ ਪਹਿਲਾਂ ਹੁੰਦੀਆਂ ਸਨ, ਹੁਣ ਬੰਦ ਹੋ ਚੁੱਕੀਆਂ ਸਨ, ਪਰ ਉੱਪਰੋ ਥਲੀ ਪਰਿਵਾਰ ਵਿਚ ਨੌਜੁਆਨ ਲੜਕਿਆਂ ਤੇ ਬੱਚੇ ਦੀ ਮੌਤ ਹੋਣ ਕਾਰਨ ਚੇਲੇ/ਸਿਆਣੇ/ਤਾਂਤਰਿਕਾਂ ਵਲੋਂ ਪਰਿਵਾਰ ਦੀ ਆਰਥਿਕ ਤੇ ਮਾਨਸਿਕ ਲੁੱਟ ਖਸੁੱਟ ਕਰਕੇ ਪਰਿਵਾਰ ਨੂੰ ਅੰਧਵਿਸ਼ਵਾਸੀ, ਭੂਤਾਂ-ਪ੍ਰੇਤਾਂ, ਬਾਬਾ ਘੋਰੀ ਅਤੇ ਹੋਰ ਗੈਬੀ ਸ਼ਕਤੀਆਂ ਦੇ ਡਰ ਪਾਕੇ ਮਾਨਸਿਕ ਤੌਰ 'ਤੇ ਬਹੁਤ ਕਮਜ਼ੋਰ ਕਰ ਦਿੱਤਾ ਸੀ। ਚੇਲਿਆਂ ਆਦਿ ਨੇ ਪਰਿਵਾਰ ਨੂੰ ਤਾਗੇ-ਤਵੀਤਾਂ ਆਦਿ ਦੇ ਹੋਰ ਭਰਮਜਾਲ ਵਿਚ ਫਸਾਕੇ ਮਨੋਰੋਗੀ ਬਣਾ ਦਿੱਤਾ ਸੀ। ਟੀਮ ਨੇ ਸਾਰੇ ਪਰਿਵਾਰ ਨੂੰ ਬਿਠਾਕੇ ਮੌਤਾਂ ਦੇ ਸੰਭਾਵੀ ਕਾਰਨਾਂ, ਘਟਨਾਵਾਂ ਦੇ ਸੰਭਾਵੀ ਕਾਰਨਾਂ, ਭੂਤਾਂ-ਪ੍ਰੇਤਾਂ ਬਾਰੇ, ਸੁਸਾਇਟੀ ਦੇ ਮਿਸ਼ਨ ਅਤੇ ਤਾਂਤਰਿਕਾਂ ਬਾਰੇ ਚੁਣੌਤੀ ਬਾਰੇ ਦੱਸਿਆ। ਭਵਿੱਖ ਵਿਚ ਅਜਿਹੀ ਕਿਸੇ ਘਟਨਾ ਵਾਪਰਨ ਸਮੇਂ ਤੁਰੰਤ ਸੁਸਾਇਟੀ ਨਾਲ ਸੰਪਰਕ ਕਰਨ ਬਾਰੇ ਆਖਿਆ ਗਿਆ। ਇਹ ਵਿਚਾਰ ਸੁਣ ਕੇ ਪਰਿਵਾਰ ਦਾ ਡਰ ਅਤੇ ਮੌਤਾਂ, ਪੀਰ ਘੋਰੀ ਆਦਿ ਦੀ ਦਹਿਸ਼ਤ ਦਾ ਡਰ ਮਨ ਤੋਂ ਵੱਡੀ ਹੱਦ ਤੱਕ ਖਤਮ ਹੋ ਚੁੱਕਾ ਸੀ। ਪਰਿਵਾਰ ਦੇ ਪੜ੍ਹੇ ਹੋਏ ਮੈਂਬਰਾਂ ਲਈ ਲਿਟਰੇਚਰ ਤੇ ਅਣਪੜ੍ਹਾਂ ਲਈ ਆਡੀਓ ਕੈਸਿਟਾਂ ਪੜ੍ਹਨ/ਸੁਣਨ ਦਾ ਸੁਝਾਅ ਦੇ ਕੇ ਟੀਮ ਵਾਪਸ ਆ ਗਈ। ਪਰਿਵਾਰ ਦੇ ਰਿਸ਼ਤੇਦਾਰਾਂ ਅਤੇ ਮੁਖੀ ਨੇ ਸੁਸਾਇਟੀ ਦਾ ਹਮਦਰਦੀ ਲਈ ਧੰਨਵਾਦ ਕੀਤਾ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ।**

**ਜੋਨ ਅੰਮ੍ਰਿਤਸਰ:**

ਪਿੰਡ ਢੋਲਾ-ਗੋਲਾਂ ਰਾਵੀ ਦਰਿਆ ਦੇ ਕੱਛੇ ਤੋਂ ਜਿੱਥੇ ਕਿਸੇ ਦੇ ਘਰ ਕਦੀ ਸੌਂਦ ਦੇ ਟੂਣੇ ਹੋਣੇ, ਕਦੇ ਚੀਨੀ ਦੇ ਕੱਪ ਪਲੇਟਾਂ ਆ ਜਾਣੀਆਂ ਅਤੇ ਫਿਰ ਕੱਪੜੇ ਕੱਟੇ ਜਾਣ ਅਤੇ ਅੱਗਾਂ ਲੱਗਣ ਲੱਗ ਪਈਆਂ। ਘਰ ਵਾਲੇ ਕਿਸੇ ਅਖੌਤੀ ਮਹਾਂਪੁਰਸ਼, ਜੋ ਆਪਣੇ ਆਪ ਨੂੰ ਨਾਨਕ ਦਾ ਅਵਤਾਰ ਦਸਦਾ ਸੀ, ਕੋਲ ਗਏ। ਉਹ ਆਪਣੇ ਚੇਲਿਆਂ ਸਮੇਤ ਪਿੰਡ ਆਇਆ ਤੇ ਕਹਿਣ ਲੱਗਾ ਕਿ ਇਹ ਤਾਂ ਸਭ ਕੁਝ ਕਾਲੇ ਇਲਮ ਨਾਲ ਹੋ ਰਿਹਾ ਹੈ, ਅਸੀਂ ਕੀਰਤਨ ਕਰਾਂਗੇ ਜਿਸ ਕਿਸੇ ਔਰਤ ਨੇ ਇਹ ਕਾਰਾ ਕੀਤਾ ਹੈ ਉਹ ਇੱਥੇ ਲੇਟਦੀ ਆਊਗੀ। ਸੰਤਾਂ ਨੇ ਕੀਰਤਨ ਕੀਤਾ, ਅਰਦਾਸ ਕੀਤੀ, ਕੜਾਹ-ਪ੍ਰਸਾਦ ਵੰਡ ਕੇ ਆਪਣੀ ਗੱਡੀ ਵਿਚ ਬੈਠੇ ਤਾਂ ਅੰਦਰ ਕੱਪੜਿਆਂ ਨੂੰ ਅੱਗ ਲੱਗ ਗਈ ਤਾਂ ਘਰ ਵਾਲਿਆਂ ਦੌੜ ਕੇ ਉਸ ਬਾਬਾ ਨੂੰ ਦੱਸਿਆ ਤਾਂ ਬਾਬਾ ਜੀ ਇਹ ਕਹਿ ਕੇ ਤੁਸੀਂ ਪਾਠ ਕਰੀ ਜਾਓ ਸਭ ਠੀਕ ਹੋ ਜਾਊ, ਚਲੇ ਗਏ। ਰਾਤ ਪਈ ਤਾਂ ਫਿਰ ਕੱਪੜਿਆਂ ਨੂੰ ਅੱਗ ਲੱਗ ਗਈ। ਪਰਿਵਾਰ ਫਿਰ ਲੋਕਾਂ ਦੇ ਕਹਿਣ 'ਤੇ ਕਿਸੇ ਔਰਤ ਕੋਲ ਚਲਾ ਗਿਆ, ਜੋ ਬਾਬਾ ਵੱਡਭਾਗ ਦੀ ਚੌਂਕੀ ਲਾਉਂਦੀ ਸੀ। ਉਸਨੇ ਦੱਸਿਆ ਕਿ ਘਰ 'ਤੇ ਕਿਸੇ ਨੇ 15000 ਰੁਪੈ ਅਤੇ ਇੱਕ ਬੱਕਰਾ ਦੇ ਕੇ ਚੱਕਰ ਚਲਾਇਆ ਹੈ। ਤੁਹਾਨੂੰ ਵੀ ਇਹ ਸਭ ਕੱਝ ਦੇਣਾ ਪਵੇਗਾ, ਨਹੀਂ ਤਾਂ ਤੁਹਾਡਾ ਬਹੁਤ ਨੁਕਸਾਨ ਹੋਵੇਗਾ। ਇਹ ਅੱਗ ਲੱਗਣ ਦੀ ਘਟਨਾ ਕਾਫੀ ਚਰਚਾ ਦਾ ਵਿਸ਼ਾ ਬਣ ਚੁੱਕੀ ਸੀ। ਇਕ ਲੜਕੇ ਨੇ ਸੁਸਾਇਟੀ ਨਾਲ ਸੰਪਰਕ ਕੀਤਾ। ਜਦ ਅਸੀਂ ਜਾ ਕੇ ਦੇਖਿਆ ਕਿ ਉਸ ਛੋਟੇ ਜਿਹੇ ਪੂਰੇ ਪਿੰਡ ਵਿਚ ਲੋਕ ਬਹੁਤ ਹੀ ਡਰੇ ਅਤੇ ਸਹਿਮੇ ਸਨ। ਉਸ ਪ੍ਰੀਵਾਰ ਨਾਲ ਗੱਲਬਾਤ ਕੀਤੀ ਤਾਂ ਉਹਨਾਂ ਨੇ ਸਾਰੀ ਕਹਾਣੀ ਦੱਸੀ। ਪੜਤਾਲ ਉਪਰੰਤ ਘਟਨਾਵਾਂ ਕਰਨ ਵਾਲੇ ਵਿਅਕਤੀ ਨੂੰ ਸੁਝਾਅ ਦਿੱਤੇ ਗਏ ਤੇ ਸਾਰੇ ਪਿੰਡ ਵਾਸੀਆਂ ਨੂੰ ਯਕੀਨ ਦੁਆਇਆ ਗਿਆ ਕਿ ਅੱਜ ਤੋਂ ਬਾਅਦ ਇਹ ਘਟਨਾਵਾਂ ਨਹੀਂ ਹੋਣਗੀਆਂ।

✪ ਕਾਲਾ ਅਫਗਾਨਾ ਸਰਕਾਰੀ ਕਾਲਜ ਵਿਚ ਐਨ.ਐਸ.ਐਸ. ਦਾ ਦਸ ਰੋਜਾ ਕੈਂਪ ਲੱਗਾ, ਜਿਸ ਦੀ ਪ੍ਰਬੰਧਕਾ ਪੰਜਾਬੀ ਦੀ ਲੈਕਚਰਾਰ ਮੈਡਮ ਸੁਰਿੰਦਰ ਕੌਰ ਸੀ । ਇਸ ਵਿਚ ਰੋਜ਼ ਵੱਖ ਵੱਖ ਵਿਸ਼ਿਆਂ ਤੇ ਬੁਲਾਰੇ ਬੋਲੇ ਜਿਹਨਾਂ ਵਿਚੋਂ ਇਕ ਦਿਨ ਅੰਧਵਿਸ਼ਵਾਸ ਅਤੇ ਵਹਿਮਾਂ-ਭਰਮਾਂ ਅਤੇ ਮੈਜ਼ਿਕ ਬਾਰੇ ਜਾਣਕਾਰੀ ਦਿੱਤੀ। ਸੇਵਾ ਸਿੰਘ ਗੁਪਾਲਪੁਰ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾ ਕੇ ਵਿਦਿਆਰਥੀਆਂ ਅਤੇ ਸਟਾਫ ਨੂੰ ਸੋਚਣ ਲਾ ਦਿੱਤਾ ਅਤੇ ਦੱਸਿਆ ਕਿ ਇਹ ਸਾਰਾ ਕੁੱਝ ਇਕ ਕਲਾ ਹੈ, ਕੋਈ ਜਾਦੂ ਨਹੀਂ। ਸ਼ਵਿੰਦਰ ਸਿੰਘ ਧਾਰੀਵਾਲ ਭੋਜਾ ਨੇ ਭਰੂਣ ਹੱਤਿਆ ਕਿਉਂ ਅਤੇ ਹੋਰ ਸਮਾਜਕ ਬੁਰਾਈਆਂ ਬਾਰੇ ਜਾਗਰੂਕ ਕੀਤਾ। ਸਤਨਾਮ ਸਿੰਘ ਕਿਰਤੀ ਨੇ ਵਹਿਮਾਂ-ਭਰਮਾਂ, ਮਾਨਸਿਕ ਰੋਗਾਂ ਬਾਰੇ ਦੱਸਿਆ। ਵਿਦਿਆਰਥੀਆਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਜਵਾਬ ਦਿੱਤੇ। ਅਖੀਰ ਵਿਚ ਮੈਡਮ ਸੁਰਿੰਦਰ ਕੌਰ ਨੇ ਕਿਹਾ ਕਿ ਸਾਨੂੰ ਹੋਰ ਸਕੂਲਾਂ ਅਤੇ ਕਾਲਜਾਂ ਵਿਚ ਜਾਣਾ ਚਾਹੀਦਾ ਹੈ।

3. ਬਾਬਾ ਹੀਰਾ ਸਿੰਘ ਵੱਡਭਾਗ ਦੀ ਚੌਂਕੀ ਲਾਉਂਦਾ ਅਤੇ ਲੋਕਾਂ ਦੀ ਹਰ ਤਰ੍ਹਾਂ ਲੁੱਟ ਕਰਦਾ ਸੀ। ਇਸ ਬਾਰੇ ਲਿਖਤੀ ਸ਼ਿਕਾਇਤ ਨੌਸ਼ਹਿਰਾ ਮੱਝਾ ਸਿੰਘ ਕੋਲ ਆਈ। ਇਸ ਤੇ ਕਾਰਵਾਈ ਕਰਦਿਆਂ ਤਰਕਸ਼ੀਲ ਟੀਮ ਸਤਨਾਮ ਸਿੰਘ ਡਕਿਰਤੀ, ਸ਼ਵਿੰਦਰ ਸਿੰਘ ਧਾਰੀਵਾਲ ਭੋਜਾਂ, ਸੁੱਚਾ ਸਿੰਘ ਪਸਨਾਵਾਲ, ਸੰਦੀਪ ਕੁਮਾਰ, ਸੁਲੱਖਣ ਸਿੰਘ ਫੌਜ਼ੀ, ਗੁਰਨਾਮ ਸਿੰਘ, ਬੇਅੰਤ ਸਿੰਘ, ਸਰਵਨ ਸਿੰਘ ਆਦਿ ਨੇ ਪਾਖੰਡੀ ਸਾਧ ਨਾਲ ਸਵਾਲ ਜਵਾਬ ਕੀਤੇ। ਤਰਕਸ਼ੀਲਾਂ ਦੇ ਕਿਸੇ ਵੀ ਸਵਾਲ ਦਾ ਜਵਾਬ ਨਾ ਦੇ ਸਕਣ 'ਤੇ ਅਖੀਰ ਬਾਬੇ ਨੇ ਪਿੰਡ ਦੀ ਪੰਚਾਇਤ ਅਤੇ ਆਪਣੇ ਹੀ ਸੇਵਕਾਂ ਦੇ ਸਾਹਮਣੇ ਲਿਖਤੀ ਮੁਆਫੀ ਮੰਗ ਲਈ।

**ਸਤਨਾਮ ਕਿਰਤੀ, ਅੰਮ੍ਰਿਤਸਰ ਜੋਨ**

**ਨਵਾਂ ਸ਼ਹਿਰ ਜੋਨ:**

ਨਵਾਂ ਸ਼ਹਿਰ, ਰਾਹੋਂ ਅਤੇ ਕੰਗ ਸਪੋਰਟਸ ਕਲੱਬ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਦੇ ਸਬੰਧ ਵਿਚ ਪਿੰਡ ਕੰਗ ਵਿਖੇ ਤਰਕਸ਼ੀਲ ਮੇਲਾ ਲਾਇਆ ਗਿਆ। ਮੇਲੇ ਦੀ ਸ਼ੁਰੂਆਤ ਸੁਖਵਿੰਦਰ ਗੋਗਾ ਅਤੇ ਲੈਕਚਰਾਰ ਅਰਵਿੰਦਰ ਕੁਮਾਰ ਵੱਲੋਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਉਣ ਨਾਲ ਹੋਈ। ਸੁਰਿੰਦਰ ਕਰੀਮਪੁਰੀ, ਮੁਕੰਦ ਲਾਲ ਅਤੇ ਨਿੰਦਰ ਮਾਈਦਿੱਤਾ ਵੱਲੋਂ ਇਕ ਘੰਟੇ ਦੇ ਹੱਥ ਦੀ ਸਫਾਈ ਦੇ ਟ੍ਰਿੱਕ ਕੀਤੇ ਗਏ। ਇਨ੍ਹਾਂ ਹੈਰਾਨੀਜਨਕ ਪੇਸ਼ਕਾਰੀਆਂ ਨੇ ਜਾਦੂ ਦੇ ਭਰਮ ਤੋਂ ਪਰਦਾ ਹਟਾਇਆ।

ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਸਿੰਘ ਦੁਆਰਾ ਰਚਿਤ ਨਾਟਕ 'ਮੈਂ ਫੇਰ ਆਵਾਂਗਾ' ਅਤੇ ਪ੍ਰੋ.ਅਜਮੇਰ ਔਲਖ ਦੁਆਰਾ ਰਚਿਤ ਨਾਟਕ 'ਝਨਾਂ ਦਾ ਪਾਣੀ' ਦਾ ਮੰਚਨ ਕੀਤਾ ਗਿਆ। ਪਹਿਲਾ ਨਾਟਕ ਅਜੋਕੀ ਭ੍ਰਿਸ਼ਟ ਰਾਜਨੀਤੀ ਵਾਲੇ ਮਾਹੌਲ ਵਿਚ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੀ ਵਾਪਸੀ ਅਤੇ ਦੂਜਾ ਨਾਟਕ ਕੁਦੇਸਣ ਔਰਤਾਂ ਦੇ ਕਰੁਣਾਮਈ ਜੀਵਨ ਬਾਰੇ ਸੀ। ਇਨ੍ਹਾਂ ਦੋਨਾਂ ਨਾਟਕਾਂ ਵਿਚ ਸੁਰਿੰਦਰ ਸ਼ਰਮਾ ਅਤੇ ਹਰਕੇਸ਼ ਚੋਧਰੀ ਦੀ ਅਦਾਕਾਰੀ ਨੇ ਪ੍ਰਭਾਵਿਤ ਕੀਤਾ। ਮੰਚ ਵੱਲੋਂ ਪੇਸ਼ ਕੋਰੀਓਗ੍ਰਾਫੀਆਂ ਅਤੇ ਨਾਟਕਾਂ ਨੇ ਦਰਸ਼ਕਾਂ ਨੂੰ ਹਲੂਣ ਕੇ ਰੱਖ ਦਿੱਤਾ।

ਮੇਲੇ ਦੇ ਮੁੱਖ ਮਹਿਮਾਨ ਪ੍ਰੋ. ਜਗਮੋਹਨ ਸਿੰਘ ਨੇ ਸੰਬੋਧਨ ਕਰਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਅਤੇ ਹੋਰਨਾਂ ਇਨਕਲਾਬੀ ਦੇਸ਼ ਭਗਤਾਂ ਦੇ ਜਨਮ ਦਿਨ ਮਨਾਉਣੇ ਚੰਗੀ ਗੱਲ ਹੈ। ਪਰ ਅੱਜ ਲੋੜ ਲੋਕਾਂ ਨੂੰ ਸਿੱਖਿਅਤ ਕਰਨ, ਸੰਗਠਤ ਕਰਨ ਅਤੇ ਸੰਘਰਸ਼ਾਂ ਦੇ ਰਾਹ ਪਾਉਣ ਦੀ ਹੈ। ਅੱਜ ਦੇ ਬੱਚਿਆਂ ਨੂੰ ਸ਼ਹੀਦਾਂ ਦੀ ਵਿਚਾਰਧਾਰਾ ਨਾਲ ਲੈਸ ਕਰਨ ਦੀ ਜ਼ਰੂਰਤ ਹੈ। ਮੇਲੇ ਦੇ ਕਨਵੀਨਰ ਅਜਮੇਰ ਸਿੱਧੂ ਨੇ 'ਗੋਬਿੰਦ-ਬੱਬਰ' ਭਗਤ-ਸਰਾਭਾ, ਸੱਭਿਆਚਾਰਕ ਵਿਰਸਾ ਸਾਡਾ' ਦਾ ਨਾਹਰਾ ਦਿੰਦੇ ਹੋਏ ਕਿਹਾ ਕਿ ਸਰਕਾਰਾਂ ਨੇ ਮੀਡੀਏ ਰਾਹੀਂ ਅਸ਼ਲੀਲ ਸੱਭਿਆਚਾਰ ਅਤੇ ਬੇਰੁਜ਼ਗਾਰੀ ਕਾਰਨ ਨੌਜਵਾਨਾਂ ਨੂੰ ਨਸ਼ਿਆਂ ਦੀ ਵਲਗਣ ਵਿਚ ਲਪੇਟ ਲਿਆ ਹੋਇਆ ਹੈ। ਉਨ੍ਹਾਂ ਨੇ ਇਸ ਦਾ ਬਦਲ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਦਾ ਰਾਹ ਦੱਸਿਆ।

ਇਨ੍ਹਾਂ ਤੋਂ ਇਲਾਵਾ ਜਗਦੇਵ ਕੰਮੋਮਾਜਰਾ, ਪ੍ਰਿੰਸੀਪਲ ਦਿਲਬਾਗ ਸਿੰਘ, ਮਾ: ਰਾਮ ਪਾਲ ਅਤੇ ਹੋਰਨਾਂ ਨੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾ ਕੇ ਗਿਆਨ ਵਿਗਿਆਨ ਦਾ ਚਾਨਣ ਬਿਖੇਰਨ ਦਾ ਸੱਦਾ ਦਿੱਤਾ। ਇਸ ਮੇਲੇ ਵਿਚ ਪ੍ਰੋ. ਜਗਮੋਹਨ ਸਿੰਘ ਅਤੇ ਅਜਮੇਰ ਸਿੱਧੂ ਨੇ ਸਰਕਾਰ ਤੋਂ ਮੰਗ ਕੀਤੀ ਕਿ ਸ਼ਹੀਦ ਭਗਤ ਸਿੰਘ ਦੇ ਚਾਚੇ ਅਤੇ 'ਪਗੜੀ ਸੰਭਾਲ ਜੱਟਾ' ਲਹਿਰ ਦੇ ਪ੍ਰਮੁੱਖ ਆਗੂ ਦਾ ਤਾਜ ਖਟਕੜ ਕਲਾਂ ਅਜਾਇਬ ਘਰ ਵਿਚ ਲੋਕਾਂ ਦੇ ਲਈ ਪ੍ਰਦਰਸ਼ਨ ਕਰਨ ਲਈ ਰੱਖਿਆ ਜਾਵੇ।

ਸੁਸਾਇਟੀ ਵੱਲੋਂ ਕੀਤਾ ਇਹ ਮੇਲਾ ਕੰਗ ਸਪੋਰਟਸ ਕਲੱਬ ਦੇ ਅਹੁਦੇਦਾਰਾਂ ਬਲਵੀਰ ਸਿੰਘ (ਬੁੱਤਘਾੜਾ), ਨਿਰਮਲ ਸਿੰਘ, ਕੁਲਵੀਰ ਸਿੰਘ, ਸਤਨਾਮ ਸਿੰਘ, ਗੁਰਦੇਵ ਸਿੰਘ, ਗੁਰਮੀਤ ਸਿੰਘ, ਸੋਢੀ ਸਿੰਘ, ਕਸ਼ਮੀਰ ਸਿੰਘ ਅਤੇ ਸਪੋਰਟਸ ਕਲੱਬ ਦੇ ਮੈਂਬਰਾਂ ਦੇ ਸਹਿਯੋਗ ਨਾਲ ਸਫਲਤਾ-ਪੂਰਵਕ ਨੇਪਰੇ ਚਾੜ੍ਹਿਆ। ਸਮੁੱਚੇ ਮੇਲੇ ਦੀ ਮੰਚ ਸੰਚਾਲਨਾ ਮਾ: ਬਖਸ਼ੀਸ਼ ਸਿੰਘ ਸੈਂਭੀ ਨੇ ਨਿਭਾਈ।

**ਸਤਪਾਲ ਸਲੋਹ**

**ਪਟਿਆਲਾ ਇਕਾਈ:**

'ਇਤਿਹਾਸਕ ਪਦਾਰਥਵਾਦ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਮੁੱਖ ਬੁਲਾਰੇ ਕਾ. ਜਗਰੂਪ ਸਿੰਘ ਨੇ ਮੁੱਢਲੇ ਸਮਾਜ ਤੋਂ ਪਹਿਲਾਂ ਆਦਿ ਮਨੁੱਖ ਦੇ ਦੋ ਪੈਰਾਂ 'ਤੇ ਤੁਰਨਾ ਸਿੱਖਣ, ਅੱਗ ਬਾਲਣ ਤੋਂ ਲੈ ਕੇ ਕਬੀਲਾ ਸਮਾਜ, ਗੁਲਾਮਦਾਰੀ, ਜਗੀਰਦਾਰੀ, ਅਤੇ ਅੱਜ ਦੇ ਵਿਕਸਿਤ ਸਰਮਾਏਦਾਰੀ ਯੁੱਗ ਦੀ ਦਰਦਨਾਕ ਦਾਸਤਾਂ ਨੂੰ ਲੜੀਵਾਰ ਅਤੇ ਅਤਿਅੰਤ ਰੋਚਕ ਢੰਗ ਨਾਲ ਦੱਸਦਿਆਂ ਸਰੋਤਿਆਂ ਨੂੰ 5 ਘੰਟੇ ਲਈ ਬੰਨ੍ਹੀ ਰੱਖਿਆ।

ਕਾ. ਜਗਰੂਪ ਆਪਣੇ ਭਾਸ਼ਣ ਵਿਚ ਇਹ ਗੱਲ ਉਭਾਰਨ ਵਿਚ ਕਾਮਯਾਬ ਰਹੇ ਕਿ ਸੰਸਾਰ ਵਿਚ ਮਨੁੱਖ ਨਾਲ ਜੋ ਕੁਝ ਵੀ ਵਾਪਰਿਆ ਹੈ ਜਾਂ ਵਾਪਰ ਰਿਹਾ ਹੈ, ਉਸ ਪਿੱਛੇ ਠੋਸ ਕਾਰਨ ਅਵੱਸ਼ ਮੌਜੂਦ ਹਨ। ਦਸ ਲੱਖ ਸਾਲਾਂ ਦੇ ਲੰਮੇ ਇਤਿਹਾਸ 'ਤੇ ਚਾਨਣਾ ਪਾਉਂਦਿਆਂ ਉਨ੍ਹਾਂ ਦੱਸਿਆ ਕਿ ਮਨੁੱਖ ਨੇ ਜੰਗਲੀ ਜਾਨਵਰਾਂ ਤੋਂ ਆਪਣੀ ਹੋਂਦ ਨੂੰ ਬਚਾਉਣ ਲਈ ਕਿਵੇਂ ਜੰਗਲਾਂ ਨੂੰ ਛੱਡਿਆ, ਦੋ ਪੈਰਾਂ 'ਤੇ ਤੁਰਨਾ ਸਿੱਖਿਆ, ਅੱਗ ਬਾਲਣ ਦਾ ਕੰਮ ਬਹੁਤ ਔਖਾ ਸੀ, ਪਰ ਲੋੜ ਲਈ ਸੰਘਰਸ਼ ਵਿਚ ਉਹ ਕਾਮਯਾਬ ਹੋਇਆ। ਪਸ਼ੂ ਪਾਲਣ ਦਾ ਕਿੱਤਾ ਸ਼ਿਕਾਰ ਨਾਲੋਂ ਸੌਖਾ ਸੀ ਜਦੋਂ ਲੋੜ ਹੁੰਦੀ ਮਾਸ ਮਿਲ ਜਾਂਦਾ, ਪਰ ਪਸ਼ੂ ਕਿਉਂਕਿ ਤਿੰਨ ਚਾਰ ਸਾਲਾਂ ਬਾਅਦ ਤਿਆਰ ਹੁੰਦੇ ਸਨ, ਉਸ ਨੇ ਖੇਤੀ ਕਰਨੀ ਸਿੱਖ ਲਈ, ਜੋ ਛੇ ਮਹੀਨਿਆਂ ਬਾਅਦ ਹੀ ਫਸਲ ਤਿਆਰ ਹੋ ਸਕਦੀ ਸੀ। ਬਹੁਤ ਦੇਰ ਬਾਅਦ ਉਸ ਨੇ ਦਸਤਕਾਰੀ ਅਤੇ ਕਾਰਖਾਨੇ ਲਗਾਏ, ਜਿਸ ਨਾਲ ਉਸਦੀ ਪੈਦਾਵਾਰ ਵਿਚ ਅੰਤਾਂ ਦਾ ਵਾਧਾ ਹੋਇਆ। ਆਪਣੇ ਪੈਦਾਵਾਰੀ ਸਾਧਨਾਂ ਨੂੰ ਪ੍ਰਫੁੱਲਤ ਕਰਨ ਲਈ ਉਸ ਨੇ ਆਪਣੇ ਜ਼ੋਰ ਅਤੇ ਵਿਉਂਤ ਨਾਲ ਕਮਜ਼ੋਰ ਮਨੁੱਖਾਂ ਨੂੰ ਆਪਣੇ ਅਧੀਨ ਕਰਕੇ ਗੁਲਾਮ ਬਣਾ ਲਿਆ ਅਤੇ ਆਪ ਪਹਿਲਾਂ ਮਾਲਕ, ਜਗੀਰਦਾਰ ਅਤੇ ਹੁਣ ਸਰਮਾਏਦਾਰ ਬਣ ਬੈਠਾ।

ਕਾ. ਜਗਰੂਪ ਨੇ ਪੰਜਾਬ ਵਿਚ ਵਧ ਰਹੀ ਭਰੂਣ ਹੱਤਿਆ, ਬੇਰੁਜ਼ਗਾਰੀ, ਨਸ਼ੇ ਅਤੇ ਏਡਜ਼ ਵਰਗੀਆਂ ਕਈ ਸਮੱਸਿਆਵਾਂ 'ਤੇ ਬੋਲਦਿਆਂ ਕਿਹਾ ਕਿ ਜੇ ਸਰਕਾਰ ਭਰੂਣ ਹੱਤਿਆਵਾਂ ਨੂੰ ਰੋਕਣਾ ਚਾਹੁੰਦੀ ਹੈ, ਤਾਂ ਲੜਕੀਆਂ ਵਾਸਤੇ ਮੁਫਤ ਪੜ੍ਹਾਈ, ਰੁਜ਼ਗਾਰ ਦੇ ਪ੍ਰਬੰਧ ਕੀਤੇ ਜਾਣ ਤੇ ਉਨ੍ਹਾਂ ਦੀ ਸੁਰੱਖਿਆ ਯਕੀਨੀ ਬਣਾਵੇ।

ਏਡਜ਼ ਬਾਰੇ ਉਨ੍ਹਾਂ ਕਿਹਾ ਕਿ ਸਰਕਾਰ ਨੂੰ ਬੜੀ ਗੰਭੀਰਤਾ ਨਾਲ ਇਸ ਬਾਰੇ ਸੋਚਣਾ ਚਾਹੀਦਾ ਹੈ। ਜੇਕਰ ਲੋੜ ਹੋਵੇ ਤਾਂ ਸੈਕਸ ਵਰਕਰਾਂ ਨੂੰ ਮਾਨਤਾ ਵੀ ਦਿੱਤੀ ਜਾ ਸਕਦੀ ਹੈ, ਤਾਂ ਕਿ ਉਹ ਆਪਣਾ ਮੈਡੀਕਲ ਚੈਕ-ਅਪ ਕਰਵਾਉਣ ਅਤੇ ਲੁਕ-ਛਿਪ ਕੇ ਲੋਕਾਂ ਦੀਆਂ ਜਾਨਾਂ ਨਾਲ ਨਾ ਖੇਡਣ। ਬੇਰੁਜ਼ਗਾਰੀ ਖਤਮ ਕਰਨ ਬਾਰੇ ਉਨ੍ਹਾਂ ਸਲਾਹ ਦਿੰਦਿਆਂ ਕਿਹਾ ਕਿ ਹਰ 18 ਸਾਲਾਂ ਦੇ ਲੜਕੇ-ਲੜਕੀ ਨੂੰ ਨੌਕਰੀ ਮਿਲਣੀ ਚਾਹੀਦੀ ਹੈ, ਨਹੀਂ ਤਾਂ ਉਸ ਨੂੰ ਗੁਜ਼ਾਰੇ ਲਈ ਵਾਜਬ ਬੇਰੁਜ਼ਗਾਰੀ ਭੱਤਾ ਮਿਲਣਾ ਚਾਹੀਦਾ ਹੈ। ਨਸ਼ੇ ਨਾਲ ਹੋਰ ਨਿਰਾਸ਼ਤਾ ਵਿਚ ਡੁੱਬਣ ਦੀ ਥਾਂ ਨੌਜਵਾਨਾਂ ਨੂੰ ਸੰਘਰਸ਼ ਦੇ ਰਾਹ ਪੈਣਾ ਚਾਹੀਦਾ ਹੈ।



ਇਸ ਪ੍ਰੋਗਰਾਮ ਵਿਚ ਰਜਿੰਦਰਾ ਹਸਪਤਾਲ ਪਟਿਆਲਾ ਦੇ ਮਨੋਰੋਗ ਵਿਭਾਗ ਦੇ ਡਾ. ਬਲਵੰਤ ਸਿੰਘ ਸਿੱਧੂ ਨੇ ਬੀਮਾਰੀਆਂ ਦੇ ਕਾਰਨਾਂ ਬਾਰੇ ਸਰੋਤਿਆਂ ਨੂੰ ਸੰਖੇਪ ਵਿਚ ਜਾਣਕਾਰੀ ਦਿੱਤੀ। ਬਲਵਿੰਦਰ ਬਰਨਾਲਾ ਨੇ ਦੇਸ਼-ਬਦੇਸ਼ ਵਿਚ ਵਧ ਰਹੀਆਂ ਸੁਸਾਇਟੀ ਦੀਆਂ ਗਤੀਵਿਧੀਆਂ ਬਾਰੇ ਦੱਸਿਆ। ਇਸ ਸੈਮੀਨਾਰ ਨੂੰ ਕਰਵਾਉਣ ਦੀ ਜ਼ਿੰਮੇਵਾਰੀ ਪਟਿਆਲਾ ਜ਼ੋਨ ਮੁਖੀ ਰਾਮ ਕੁਮਾਰ, ਹਰਚੰਦ ਭਿੰਡਰ ਅਤੇ ਪਟਿਆਲਾ ਇਕਾਈ ਦੇ ਆਗੂਆਂ ਲਾਭ ਸਿੰਘ, ਸੁਰਿੰਦਰ ਕੁਮਾਰ, ਰਮਨੀਕ ਸਿੰਘ, ਸੁਖਵਿੰਦਰ ਸਿੰਘ ਅੰਤੇ ਮੀਡੀਆ ਸਕੱਤਰ ਰਾਮ ਸਿੰਘ ਬੰਗ ਨੇ ਨਿਭਾਈ। ਕਿਤਾਬਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ ਜਿਸਦਾ ਲਾਭ ਦਰਸ਼ਕਾਂ ਨੇ ਕਿਤਾਬਾਂ ਖਰੀਦ ਕੇ ਉਠਾਇਆ।

**ਰਾਮ ਸਿੰਘ ਬੰਗ,ਪਟਿਆਲਾ**

**ਲੁਧਿਆਣਾ:**

✪ ਗੁਰੂ ਨਾਨਕ ਗਰਲਜ਼ ਕਾਲਜ ਮਾਡਲ ਟਾਊਨ ਲੁਧਿਆਣਾ ਵਿਖੇ ਲੱਗੇ ਐਨ. ਐਸ. ਐਸ. ਕੈਂਪ ਦੌਰਾਨ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਮੋਹਣਜੀਤ ਥਰੀਕੇ ਵੱਲੋਂ ਹੱਥ ਦੀ ਸਫਾਈ ਦੇ ਟਰਿੱਕਾਂ ਦੁਆਰਾ ਵਿਦਿਆਰਥੀਆਂ ਨੂੰ ਦੱਸਿਆ ਗਿਆ ਕਿ ਕਿਸ ਤਰ੍ਹਾਂ ਇਹ ਠੱਗ ਬਾਬੇ, ਤਾਂਤਰਿਕ, ਆਦਿ ਇਨ੍ਹਾਂ ਦੁਆਰਾ ਭੋਲੀ-ਭਾਲੀ ਜਨਤਾ ਨੂੰ ਲੁੱਟਦੇ ਹਨ। ਉਨ੍ਹਾਂ ਸੁਸਾਇਟੀ ਦੇ ਕੰਮਾਂ ਅਤੇ ਉਦੇਸ਼ਾਂ ਬਾਰੇ ਜਾਣਕਾਰੀ ਦਿੱਤੀ। ਹਰਭਜਨ ਲੁਧਿਆਣਾ ਨੇ ਦੱਸਿਆ ਕਿ ਦੁਨੀਆਂ ਵਿਚ ਕੋਈ ਵੀ ਗੈਬੀ ਸ਼ਕਤੀ ਨਹੀਂ ਹੁੰਦੀ। ਵਿਦਿਆਰਥਾਂ ਦੇ ਸੁਆਲਾਂ ਦੇ ਜੁਆਬ ਵੀ ਦਿੱਤੇ ਗਏ। ਪ੍ਰਿੰਸੀਪਲ ਮੈਡਮ ਨੇ ਪ੍ਰੋਗਰਾਮ ਤੋਂ ਪ੍ਰਭਾਵਿਤ ਹੁੰਦਿਆਂ ਕਾਲਜ ਵਿਚ ਸਾਰੀਆਂ ਵਿਦਿਆਰਥੀਆਂ ਲਈ ਇਸ ਤਰ੍ਹਾਂ ਦਾ ਪ੍ਰੋਗਰਾਮ ਕਰਾਉਣ ਦਾ ਵਾਅਦਾ ਕੀਤਾ ਅਤੇ ਅੰਤ ਵਿਚ ਵਿਦਿਆਰਥੀਆਂ ਵਲੋਂ ਤਰਕਸ਼ੀਲ ਮੈਂਬਰਾਂ ਨੂੰ ਤੋਹਫੇ ਦੇ ਕੇ ਵਿਦਾ ਕੀਤਾ।

✪ ਗੁਰਮਤਿ ਗਿਆਨ ਮਿਸ਼ਨਰੀ ਕਾਲਜ ਪੰਜਾਬੀ ਭਾਗ ਜਵੱਦੀ ਲੁਧਿਆਣਾ ਵੱਲੋਂ ਤਰਕਸ਼ੀਲ ਪ੍ਰੋਗਰਾਮ ਕਰਾਇਆ ਗਿਆ ਜਿਸ ਵਿਚ ਜਸਵੰਤ ਜ਼ੀਰਖ, ਮੋਹਣਜੀਤ ਤੇ ਹਰਚੰਦ ਥਰੀਕੇ ਨੇ ਭਾਗ ਲਿਆ। ਜਸਵੰਤ ਜ਼ੀਰਖ ਨੇ ਸੁਸਾਇਟੀ ਦੇ ਕੰਮਾਂ ਬਾਰੇ ਚਾਨਣਾ ਪਾਇਆ। ਉਨ੍ਹਾਂ ਕਿਹਾ ਕਿ ਭਾਈ ਜੀਆਂ ਨੇ ਗੁਰਬਾਣੀ ਨੂੰ ਰੋਜ਼ੀ ਰੋਟੀ ਦਾ ਸਾਧਨ ਬਣਾ ਰੱਖਿਆ ਹੈ। ਮੂਰਤੀਆਂ ਦੇ ਦੁੱਧ ਪੀਣ ਦੀ ਘਟਨਾ ਮੌਕੇ ਕਿਸ ਤਰ੍ਹਾਂ ਅੰਮ੍ਰਿਤਧਾਰੀ ਲੋਕ ਗਣੇਸ਼ ਦੀਆਂ ਮੂਰਤੀਆਂ ਨੂੰ ਦੁੱਧ ਪਿਆ ਕੇ ਆਪਣੀ ਅੰਧ-ਵਿਸ਼ਵਾਸੀ ਸੋਚ ਦਾ ਪ੍ਰਦਰਸ਼ਨ ਕਰ ਰਹੇ ਸਨ। ਹਰਚੰਦ ਸਿੰਘ ਅਤੇ ਮੋਹਣਜੀਤ ਥਰੀਕੇ ਨੇ ਹੱਥ ਦੇ ਸਫਾਈ ਦੇ ਟਰਿੱਕ ਰਾਹੀਂ ਲੋਕਾਂ ਨੂੰ ਇਨ੍ਹਾਂ ਰਾਹੀਂ ਤਾਂਤਰਿਕ ਆਦਿ ਦੀ ਲੁੱਟ ਬਾਰੇ ਸਮਝਾਇਆ। ਸ੍ਰ.ਇੰਦਰ ਸਿੰਘ ਘੱਗਾ ਜੀ ਨੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ। ਮੈਗਜ਼ੀਨ ਦੇ ਚੰਦੇ ਭਰੇ ਗਏ।

✪ ਸ. ਸੀ: ਸੈਕੰ: ਸਕੂਲ ਅਖਾੜਾ ਵਿਖੇ ਪਿੰਡ ਦੇ ਯੁਵਕ ਸੇਵਾਵਾਂ ਕਲੱਬ ਵੱਲੋਂ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਬਿੱਟੂ ਥਰੀਕੇ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ। ਮੋਹਣਜੀਤ ਥਰੀਕੇ ਨੇ ਟਰਿੱਕਾਂ ਰਾਹੀਂ ਅਖੌਤੀ ਜਾਦੂ ਦਾ ਪਰਦਾਫਾਸ਼ ਕੀਤਾ। ਹਰਚੰਦ ਸਿੰਘ ਨੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ ਅਤੇ ਦੱਸਿਆ ਕਿ ਹਰੇਕ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਹੁੰਦਾ ਹੈ। ਕਲੱਬ ਵੱਲੋਂ ਸੁਸਾਇਟੀ ਨੂੰ ਪੰਜ ਸੋ ਰੁਪੈ ਸਹਾਇਤੀ ਦਿੱਤੀ ਗਈ।

**ਹਰਚੰਦ ਸਿੰਘ 'ਥਰੀਕੇ'**

**ਧਰਮਕੋਟ ਇਕਾਈ:**

ਮਾਘੀ ਦੇ ਮੇਲੇ ਦੇ ਮੌਕੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਵਿਚ ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਨਾਟਕ 'ਮੈਂ ਫਿਰ ਆਵਾਂਗਾ','ਜਦੋਂ ਬੋਹਲ ਰੋਂਦੇ ਹਨ' ਅਤੇ ਕੋਰੀਓਗ੍ਰਾਫੀਆਂ 'ਧੀ ਦੀ ਪੁਕਾਰ', 'ਭਾਰਤ ਮਾਂ ਕੁਰਲਾਉਂਦੀ ਹੈ', 'ਮਘਦਾ ਰਹੀਂ ਵੇ ਸੂਰਜਾ' ਆਦਿ ਪੇਸ਼ ਕੀਤੀਆਂ ਗਈਆਂ। ਸੁਰਜੀਤ ਦੌਧਰ ਮੁਖ ਬੁਲਾਰੇ ਵਜੋਂ ਹਾਜ਼ਰ ਹੋਏ। ਸੁਰਿੰਦਰ ਕਰੀਮਪੁਰੀ ਅਤੇ ਸਾਥੀਆਂ ਨੇ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ। ਚਾਰਟ ਅਤੇ ਪੁਸਤਕ ਪ੍ਰਦਰਸ਼ਨੀ ਵਿਚ ਲੋਕਾਂ ਨੇ ਵਿਸ਼ੇਸ਼ ਦਿਲਚਸਪੀ ਦਿਖਾਈ। ਸੁਸਾਇਟੀ ਵਲੋਂ ਤਿਆਰ ਸੀ.ਡੀ.ਡਿਸਕਾਂ ਵੀ ਖਿੱਚ ਦਾ ਕੇਂਦਰ ਰਹੀਆਂ। ਮੇਲੇ ਨੂੰ ਸਫਲਤਾਪੂਰਵਕ ਨੇਪਰੇ ਚਾੜਨ ਵਿਚ ਇਕਬਾਲ ਸਿੰਘ ਸਮਰਾ, ਅਵਤਾਰ ਸਿੰਘ ਸੈਕਟਰੀ, ਗੁਰਦਿਆਲ ਸਿੰਘ ਸੰਧੂ, ਅਜੀਤ ਸਿੰਘ ਜੋਸਲ, ਗੁਰਨਾਮ ਸਿੰਘ ਥਿੰਦ, ਪਰਮਜੀਤ ਸਿੰਘ ਨਸੀਰੇ ਵਾਲਾ, ਨਰਿੰਦਰ ਗਰੇਵਰ, ਤਰਸੇਮ ਸਿੰਘ, ਦਰਸ਼ਨ ਸਿੰਘ, ਅਵਤਾਰ ਕਮਾਲ, ਜਸਵੀਰ ਸਿੰਘ ਬੀਜਾਪੁਰ, ਸੁਖਵਿੰਦਰ ਸਿੰਘ ਮੱਲ੍ਹੀ, ਸੋਹਣ ਸਿੰਘ ਗਿੱਲ, ਨੇ ਵਿਸ਼ੇਸ਼ ਤੌਰ ਤੇ ਸਹਿਯੋਗ ਦਿੱਤਾ।

**ਗੁਰਨਾਮ ਸਿੰਘ ਮਹਿਸਮਪੁਰੀ**

**ਫਾਜ਼ਿਲਕਾ ਜੋਨ:**

**ਇਕਾਈ ਗੁਰੂ ਹਰ ਸਹਾਏ:**

ਪਿੰਡ ਪੰਜੇ ਕੇ ਉਤਾੜ ਵਿਖੇ ਪਿੰਡ ਵਾਸੀਆਂਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਾਇਆ ਗਿਆ। ਸਟੇਜ ਦੀ ਕਾਰਵਾਈ ਮਾ: ਜਗਜੀਤ ਸਿੰਘ ਅਤੇ ਸੁਤੇਸ਼ ਭੂੰਦੜ ਨੇ ਨਿਭਾਈ ਅਤੇ ਸੰਬੋਧਨ ਰਜਿੰਦਰ ਭਦੌੜ ਨੇ ਕੀਤਾ।

**ਇਕਾਈ ਅਬੋਹਰ:**

ਪੰਜਾਬ ਪਬਲਿਕ ਸਕੂਲ ਮੂਲਿਆਂਵਾਲੀ ਅਤੇ ਗੁਰੂ ਨਾਨਕ ਮਾਡਲ ਸਕੂਲ ਅਰਨੀਵਾਲਾ ਵਿਖੇ ਕੁਇਜ਼ ਪ੍ਰੋਗਰਾਮ ਰੱਖੇ ਗਏ। ਗਣਪਤ ਰਾਮ ਜੀ ਨੇ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਮਾ: ਕੁਲਜੀਤ ਵੱਲੋਂ ਪ੍ਰਸ਼ਨ-ਉੱਤਰ ਕੀਤੇ ਗਏ। ਜੇਤੂ ਬੱਚਿਆਂ ਨੂੰ ਤਰਕਸ਼ੀਲ ਕਿਤਾਬਾਂ ਅਤੇ ਮੈਗਜ਼ੀਨ ਇਨਾਮ ਵਜੋਂ ਦਿੱਤੇ ਗਏ। ਹੱਥ ਦੀ ਸਫਾਈ ਦੇ ਟਰਿੱਕ ਸੁਖਦੇਵ ਮਲੂਕਪੁਰਾ ਅਤੇ ਹਰਭਜਨ ਸਿੰਘ ਨੇ ਪੇਸ਼ ਕਰਕੇ ਅਖੌਤੀ ਜਾਦੂ ਦਾ ਪੋਲ ਖੋਲ੍ਹਿਆ।

**ਮਾ: ਕੁਲਜੀਤ**

**ਇਕਾਈ ਲੱਖੇਵਾਲੀ-ਮੁਕਤਸਰ:**

ਮੁਕਤਸਰ ਵਿਖੇ ਮਾਘੀ ਮੇਲੇ 'ਤੇ ਦੋ ਦਿਨਾ ਤਰਕਸ਼ੀਲ ਮੇਲਾ ਕਰਾਇਆ ਗਿਆ। ਜਿਸ ਵਿੱਚ ਗੁਰਸ਼ਰਨ ਭਾਅ ਜੀ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ ਗਏ। ਲਾਧੂਕਾ ਇਕਾਈ ਵਲੋਂ ਡਾ.ਸ਼ਾਮ ਲਾਲ ਅਤੇ ਲਾਲ ਚੰਦ ਗੋਲਡਨ ਦੀ ਅਗਾਈ ਹੇਠ ਵੀ ਨਾਟਕ ਪੇਸ਼ ਕੀਤੇ ਗਏ। ਗੁਰਜਿੰਦਰ ਡੋਹਕ ਦੀ ਟੀਮ ਵਲੋਂ ਬਹੁਤ ਹੀ ਵਧੀਆ ਕੋਰੀਓਗ੍ਰਾਫੀਆਂ ਅਤੇ ਨਾਟਕ ਪੇਸ਼ ਕੀਤੇ ਗਏ। ਜਗਸੀਰ ਜੀਦਾ ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸੁਖਦੇਵ ਮਲੂਕਪੁਰਾ ਨੇ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ। 'ਕਰਾਮਾਤ ਦਾ ਪੋਲ' ਵੀ. ਸੀ. ਡੀ. ਰੀਲੀਜ਼ ਕੀਤੀ ਗਈ। ਫਾਜ਼ਿਲਕਾ ਜੋਨ ਨਾਲ ਸਬੰਧਤ ਇਕਾਈ ਮੇਲੇ ਵਿਚ ਪਹੁੰਚੀਆਂ। ਮੁੱਖ ਬੁਲਾਰੇ ਰਜਿੰਦਰ ਭਦੌੜ ਸਨ। ਮੇਲੇ ਦੀ ਸਫਲਤਾ ਲਈ ਸਰਪੰਚ ਗੁਰਮੀਤ ਭਲਵਾਨ, ਬੋਹੜ ਸਿੰਘ, ਬਲਦੇਵ ਲੱਧੂਵਾਲਾ, ਰਾਜਨ, ਪਰਮਜੀਤ ਗੁਰੂਸਰ, ਗੁਰਦੀਪ, ਕੇ. ਸੀ. ਰੁਪਾਣਾ, ਜਗਦੀਪ ਸੰਗੂਧੌਣ ਤਰਸੇਮ ਨੇ ਭਰਵਾਂ ਸਹਿਯੋਗ ਦਿੱਤਾ।

**ਇਕਾਈ ਬਰਗਾੜੀ: ਕ੍ਰਿਸ਼ਨ ਬਰਗਾੜੀ ਯਾਦਗਾਰੀ ਮੇਲਾ:**

ਤਰਕਸ਼ੀਲ ਲਹਿਰ ਦੇ ਸਦੀਵੀ ਅੰਗ ਆਗੂ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਚੋਥਾ ਤਰਕਸ਼ੀਲ ਮੇਲਾ ਸੀ. ਸੈ. ਸਕੂਲ ਬਰਗਾੜੀ ਵਿਖੇ ਕਰਵਾਇਆ ਗਿਆ। ਬੁਲਾਰਿਆਂ ਨੇ ਅਜੋਕੇ ਸਮੇਂ ਵਿਚ ਦਰਪੇਸ਼ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਕ੍ਰਿਸ਼ਨ ਬਰਗਾੜੀ ਵਲੋਂ ਪਾਏ ਪੂਰਨਿਆਂ ਤੇ ਚੱਲਣ ਦੀ ਪ੍ਰੇਰਨਾ ਦਿੱਤੀ। ਪ੍ਰੋਗਰਾਮ ਦੌਰਾਨ ਪੀਪਲਜ਼ ਥੀਏਟਰ ਲਹਿਰਾਗਾਗਾ ਵਲੋਂ ਸੈਮੂਅਲ ਜੌਹਨ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ ਗਏ। ਬਠਿੰਡਾ ਇਕਾਈ ਵਲੋਂ ਹੱਥ ਦੀ ਸਫਾਈ ਦੇ ਟ੍ਰਿੱਕ ਅਤੇ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਫਰੀਦਕੋਟ ਤੇ ਲੱਖੇਵਾਲੀ ਇਕਾਈ ਵਲੋਂ ਸਾਹਿਤ ਦੀ ਸਟਾਲ ਲਗਾਈ ਗਈ। ਤਰਕਸ਼ੀਲ ਮੇਲੇ ਦੌਰਾਨ ਪ੍ਰਦਰਸ਼ਨੀ, ਕੰਮ-ਕਾਰ ਤੇ ਹੋਰ ਜ਼ਿੰਮੇਵਾਰੀ ਵਜੋਂ ਕ੍ਰਿਸ਼ਨ ਬਰਗਾੜੀ ਦੇ ਪ੍ਰੀਵਾਰ ਨੇ ਪੂਰਾ ਰੋਲ ਨਿਭਾਇਆ। ਇਕਾਈ ਬਰਗਾੜੀ ਦੇ ਸਾਰੇ ਮੈਂਬਰਾਂ ਨੇ ਪ੍ਰਚਾਰ ਕਰਨ, ਸਹਾਇਤਾ ਇਕੱਠੀ ਕਰਨ, ਤਿਆਰੀ ਕਰਨ ਅਤੇ ਹੋਰ ਕੰਮ-ਕਾਰ ਸਬੰਧੀ ਬਹੁਤ ਸ਼ਲਾਘਾਯੋਗ ਜ਼ਿੰਮੇਵਾਰੀ ਨਿਭਾਈ। ਦੀ ਯੂਥ ਸਪੋਰਟਸ ਕਲੱਬ ਬਰਗਾੜੀ ਵਲੋਂ ਲੰਗਰ ਲਾਇਆ ਗਿਆ। ਇਸ ਮੌਕੇ 'ਤੇ ਚੌਥਾ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਨਮਾਨ ਪੰਜਾਬੀ ਟ੍ਰਿਬਿਊਨ ਦੇ ਸਹਾਇਕ ਸੰਪਾਦਕ ਸ੍ਰੀ ਦਲਬੀਰ ਸਿੰਘ ਨੂੰ ਦਿੱਤਾ ਗਿਆ। ਅੱਖਾਂ ਤੇ ਸਰੀਰ ਦੇਣ ਵਾਲੇ ਪ੍ਰੀਵਾਰਾਂ ਦਾ ਸਨਮਾਨ ਕੀਤਾ ਗਿਆ। ਪ੍ਰੋਗਰਾਮ ਦਾ ਮੰਚ ਸੰਚਾਲਨ ਭੂਰਾ ਸਿੰਘ ਮਹਿਮਾ ਸਰਜਾ ਵਲੋਂ ਕੀਤਾ ਗਿਆ।

**ਚੰਨਣ ਵਾਂਦਰ**

**ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ਼ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।**

## ਲਾਈਫ ਮੈਂਬਰਸ਼ਿਪ

1007.ਹਰਕਮਲਜੀਤ ਕੰਮਲ ਪੁੱਤਰ ਪ੍ਰਸਵਿੰਦਰ ਸਿੰਘ, ਨੇੜੇ 33 ਕੇ.ਵੀ.ਗਰਿੱਡ ਸੁਨਾਮ, ਜ਼ਿਲਾ ਸੰਗਰੂਰ।

1008, ਸ਼ਹੀਦ ਭਗਤ ਸਿੰਘ ਯਾਦਗਾਰੀ ਲਾਇਬਰੇਰੀ ਮਕਸੂਦੜਾ (ਲੁਧਿਆਣਾ)

1009, ਪ੍ਰਿੰਸੀਪਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਚਨਾਰਥਲ ਕਲਾਂ, ਫਤਿਹਗੜ੍ਹ ਸਾਹਿਬ

1010, ਜਸਪਾਲ ਸਿੰਘ ਭਾਟੀਆ ਪੁੱਤਰ ਲਾਲ ਸਿੰਘ ਭਾਟੀਆ ਅੰਬਾਲਾ ਸ਼ਹਿਰ

### ਸੁਸਾਇਟੀ ਸਹਾਇਤਾ:

1.ਰਾਮ ਪ੍ਰਸਾਦ, ਸੁਧਾਰ ਇਕਾਈ
(ਆਪਣੀ ਲੜਕੀ ਰਜਨੀ ਦੇ ਵਿਆਹ 'ਤੇ) 200

2.ਤੇਜਿੰਦਰ ਸਿੰਘ, ਕੋਠੀ ਨੰ:57, ਫੇਜ਼ 4, ਮੁਹਾਲੀ
(ਆਪਣੇ ਲੜਕੇ ਵੀਰਪ੍ਰਤਾਪ ਸਿੰਘ ਦੇ ਜਨਮ 'ਤੇ) 500

3.ਕਮਲ, ਵਿਨੀਪੈਗ (ਕੈਨੇਡਾ) 500

4.ਬਰਗਾੜੀ ਇਕਾਈ 200

5.ਸ੍ਰ.ਅਮੋਲਕ ਸਿੰਘ, ਖਿਲਚੀਆਂ 200
(ਆਪਣੀ ਮਾਤਾ ਜੀ ਦੇ ਸ਼ੋਕ ਸਮਾਗਮ 'ਤੇ)

6.ਮਾਸਟਰ ਕਰਨੈਲ ਸਿੰਘ, ਕਪੂਰਥਲਾ ਇਕਾਈ 200
(ਆਪਣੀ ਸੇਵਾ ਮੁਕਤੀ 'ਤੇ)

7. ਸੁਖਦੇਵ ਧੂਰੀ ਤਰਕਸ਼ੀਲ ਆਗੂ ਦੀ ਮਾਤਾ ਦਿਆਵੰਤੀ ਦੇ ਪ੍ਰੀਵਾਰ ਵੱਲੋਂ
(ਦਿਆਵੰਤੀ ਦੇ ਸ਼ੋਕ ਸਮਾਗਮ 'ਤੇ) 1000

### ਇਕਾਈਆਂ ਨੂੰ ਸਹਾਇਤਾ:

**ਬਰਗਾੜੀ ਇਕਾਈ:**

ਜੋਗਾ ਸਿੰਘ, ਮਕਾਨ ਨੰ:301, ਅੰਮ੍ਰਿਤਸਰ ਰੋਡ, ਜਲੰਧਰ 600

### ਸ਼ੋਕ ਸਮਾਚਾਰ

**✪ ਕਾ. ਸੁਮਇੰਦਰ ਕੁਮਾਰ ਟਰੇਡ ਯੂਨੀਅਨ ਆਗੂ ਜਿਹੜੇ ਸੁਜੇ ਕੁਮਾਰ ਤਰਕਸ਼ੀਲ ਮੈਂਬਰ ਦੇ ਪਿਤਾ ਸਨ, 18 ਜਨਵਰੀ ਨੂੰ ਉਨ੍ਹਾਂ ਦੀ ਹੋਈ ਅਚਾਨਕ ਮੌਤ 'ਤੇ ਪੀ. ਜੀ. ਆਈ. ਚੰਡੀਗੜ੍ਹ ਵਿਖੇ ਉਨ੍ਹਾਂ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਕਰ ਦਿੱਤਾ ਤੇ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ।**

**✪ ਇਕਾਈ ਬਰੇਟਾ ਦੇ ਤਰਕਸ਼ੀਲ ਆਗੂ ਵੈਦ ਦਰਸ਼ਨ ਕੁਮਾਰ ਦੇ ਮਾਤਾ ਸ਼੍ਰੀਮਤੀ ਮਾਇਆ ਦੇਵੀ ਦੀ ਮੌਤ ਉਪਰੰਤ ਉਨ੍ਹਾਂ ਦੀਆਂ ਅੱਖਾਂ ਪਿੰਡ ਬਹਾਦਰਪੁਰ ਦੇ ਸੀਤਾ ਸਿੰਘ ਤੇ ਪਿੰਡ ਸ਼ੇਰ ਖਾਂ ਵਾਲਾ ਦੀ ਜਸਮੇਲ ਕੌਰ ਦੇ ਲਗਵਾਈਆਂ ਗਈਆਂ। ਅਦਾਰਾ ਪ੍ਰੀਵਾਰਾ ਦੇ ਸ਼ੋਕ ਵਿੱਚ ਸ਼ਾਮਿਲ ਹੁੰਦਾ ਹੋਇਆ ਪ੍ਰੀਵਾਰਾਂ 'ਤੇ ਮਾਣ ਕਰਦਾ ਹੈ।**



## ਜਗਿਆਸਾ

**ਕੈਂਸਰ ਕੀ ਹੁੰਦਾ ਹੈ ? ਕੈਂਸਰ ਦੀਆਂ ਕਿੰਨੀਆਂ ਕਿਸਮਾਂ ਹਨ, ਬਲੱਡ ਕੈਂਸਰ ਦੇ ਕਾਰਣ ਤੇ ਲੱਛਣ ਕੀ ਹਨ, ਇਸ ਦਾ ਇਲਾਜ ਅੇਤ ਪ੍ਰਹੇਜ਼ ਕੀ ਹੋ ਸਕਦਾ ਹੈ।**

ਸਿਪਾਹੀ ਪ੍ਰੇਮ ਸਿੰਘ, 27 ਪੰਜਾਬ ਰੈਜਮੈਂਟ

ਬਰਤਾਨਵੀ ਵਿਗਿਆਨੀ ਸਰ ਵਿਲੀਅਮ ਬੋਆਇਡ ਅਨੁਸਾਰ ਕੈਂਸਰ ਸਰੀਰਕ ਸੈੱਲਾਂ ਦੇ ਬੇਲੋੜੇ ਤੇ ਆਪਹੁਦਰੇ ਇਕੋ ਕਿਸਮ ਦੇ ਵਾਧੇ ਦਾ ਨਾਂ ਹੈ। ਜਿਹੜਾ, ਵਾਧਾ ਕਾਰਣ ਦੇ ਅਲੋਪ ਹੋ ਜਾਣ ਉਪਰੰਤ ਵੀ ਜਾਰੀ ਰਹਿੰਦਾ ਹੈ। ਸਰੀਰਕ ਅੰਗਾਂ ਦੇ ਸੈੱਲ, ਸਰੀਰ ਦੇ ਤੰਤੂ ਪ੍ਰਬੰਧ, ਰਸਾਇਣਕ ਰਸਾਂ ਅਤੇ ਜੀਨਾਂ ਦੇ ਅਧੀਨ, ਬਾਕਾਇਦਾ ਵਧਦੇ, ਫੈਲਦੇ ਤੇ ਕੰਮ ਕਰਦੇ ਹਨ। ਇਉਂ ਜੀਵ ਵਿਗਿਆਨਕ ਸੰਕੇਤਾਂ (Biological Signals) ਦੀ ਪਾਲਣਾ ਕਰਦੇ ਹੋਏ, ਇੱਕ ਨਿਸਚਿਤ ਗਿਣਤੀ ਤੋਂ ਨਹੀਂ ਵਧਦੇ। ਜਦੋਂ ਕਿ ਕੈਂਸਰ ਸੈੱਲ, ਉਪਰੋਕਤ ਬੰਧੇਜਾਂ ਅਤੇ ਜੀਵ ਵਿਗਿਆਨਕ ਸੰਕੇਤਾਂ ਤੋਂ ਬੇਬਾਹਰੇ ਹੋ ਜਾਂਦੇ ਹਨ ਅਤੇ ਬੇਰੋਕ ਟੋਕ ਵਧਦੇ ਹਨ। ਇਨ੍ਹਾਂ ਨੂੰ ਵਿਗੜੇ ਹੋਏ ਸੈੱਲ ਵੀ ਆਖਿਆ ਜਾ ਸਕਦਾ ਹੈ। ਇਹ ਵਾਧਾ ਇੰਨਾ ਬੇਰੋਕਟੋਕ ਹੁੰਦਾ ਹੈ ਕਿ ਇਹ ਪ੍ਰਭਾਵਿਤ ਅੰਗ ਦੀ ਬਣਤਰ ਤੇ ਕੰਮ ਨੂੰ ਤਬਾਹ ਕਰਨ ਦੇ ਨਾਲ ਨਾਲ, ਸਰੀਰ ਦੇ ਬਾਕੀ ਅੰਗਾਂ 'ਚ ਫੈਲ ਕੇ, ਚੁਫੇਰੇ ਤਬਾਹੀ ਮਚਾਕੇ, ਅਖੀਰ ਵਿੱਚ ਮੌਤ ਦਾ ਕਾਰਣ ਬਣ ਜਾਂਦਾ ਹੈ।

ਸਰੀਰ ਦੇ ਸੈੱਲ ਦੋ ਭਾਗਾਂ 'ਚ ਵੰਡੇ ਜਾਂਦੇ ਹਨ। ਇਕ ਕੰਮ ਕਰਨ ਵਾਲੇ ਤੇ ਦੂਜੇ ਸਹਾਇਕ। Paren Chyma ਪਹਿਲੀ ਕਿਸਮ ਦੇ ਅਤੇ Stromal ਦੂਸਰੀ ਕਿਸਮ ਦੇ ਹੁੰਦੇ ਹਨ। ਪਹਿਲੀ ਕਿਸਮ ਦੇ ਸੈੱਲਾਂ ਦੇ ਗਰੁੱਪ ਦੇ ਕੈਂਸਰ ਨੂੰ Carcinoma ਕਹਿੰਦੇ ਹਨ ਅਤੇ ਦੂਸਰੇ ਦਾ ਨਾਂ Sarcoma ਹੈ। ਸਰੀਰ ਦੇ ਅਲੱਗ ਅੱਲਗ ਅੰਗਾਂ ਵਿੱਚ, ਵੱਖ ਵੱਖ ਤਰ੍ਹਾਂ ਦੇ ਸੈੱਲਾਂ ਅਨੁਸਾਰ, ਅਲੱਗ ਅਲੱਗ ਕਿਸਮ ਦਾ ਕੈਂਸਰ ਹੋ ਸਕਦਾ ਹੈ। ਕੈਂਸਰ ਦੀਆਂ ਸੈਂਕੜੇ ਕਿਸਮਾਂ ਹੋ ਸਕਦੀਆਂ ਹਨ। ਜਿਵੇਂ ਜਿਗਰ ਦੇ ਵਿੱਚ 8 ਕਿਸਮ ਦੇ Paren Chyma ਦੇ ਤੇ ਕਰੀਬ 10, 12 Stromal cell ਹੁੰਦੇ ਹਨ। ਇਸ ਲਈ ਇਸ ਅੰਗ ਨੂੰ ਲਗਭਗ 20 ਕਿਸਮ ਦੇ ਕੈਂਸਰ ਹੋ ਸਕਦੇ ਹਨ।

ਕੈਂਸਰ ਦੇ ਸ਼ੁਰੂ ਹੋਣ ਦੇ ਕਾਰਣਾ ਨੂੰ ਹਾਲੇ ਤੱਕ ਵਿਗਿਆਨੀ ਪੂਰੀ ਤਰ੍ਹਾਂ ਨਹੀਂ ਜਾਣ ਸਕੇ। ਹੁਣ ਤੱਕ ਦੀਆਂ ਖੋਜਾਂ ਅਨੁਸਾਰ, ਕੁਝ ਰਸਾਇਣਕ ਤੱਤ, (ਜੋ ਕਾਰਖਾਨਿਆਂ 'ਚੋਂ ਪੈਦਾ ਹੁੰਦੇ ਹਨ ਜਾਂ ਇੰਨਾਂ 'ਚ ਵਰਤੇ ਜਾਂਦੇ ਹਨ) ਕੁਝ ਵਾਇਰਸ, ਸੂਰਜ, ਪ੍ਰਮਾਣੂ ਕੇਂਦਰਾਂ ਜਾਂ ਭਿਆਨਕ, ਬੰਬਾਂ ਦੇ ਫੱਟਣ ਨਾਲ ਪੈਦਾ ਹੁੰਦੀਆਂ ਕਿਰਣਾਂ, ਕੈਂਸਰ ਪੈਦਾ ਕਰਨ 'ਚ ਰੋਲ ਅਦਾ ਕਰਦੀਆਂ ਹਨ। ਇਸੇ ਤਰ੍ਹਾਂ ਜੀਨਜ਼ ਵੀ ਕਈ ਵਾਰ, ਕੈਂਸਰ ਦੇ ਪੈਦਾ ਹੋਣ 'ਚ ਸਹਾਈ ਹੁੰਦੇ ਹਨ। ਕੈਂਸਰ ਦੇ ਅੰਤਮ ਕਾਰਨ ਜਾਨਣ ਲਈ ਖੋਜਾਂ ਜਾਰੀ ਹਨ।

**ਖ਼ੂਨ ਦੀ ਬਣਤਰ:** ਕੈਂਸਰ ਬਾਰੇ ਗੱਲ ਕਰਨ ਲੱਗਿਆਂ ਖ਼ੂਨ ਦੀ ਬਣਤਰ ਬਾਰੇ ਜਾਣ ਲਈ ਕੁਥਾਂ ਨਹੀਂ ਹੋਵੇਗਾ। ਖ਼ੂਨ ਦੇ ਤਰਲ ਪਦਾਰਥ (Plagma) 'ਚ ਤਿੰਨ ਤਰ੍ਹਾਂ ਦੇ ਕਣ ਪਾਏ ਜਾਂਦੇ ਹਨ। ਲਾਲ ਕਣ (Erythrocyte) ਚਿੱਟੇ ਕਣ (Leucocyte) ਅਤੇ ਪਲੇਟ ਲੈਟਸ (Platlets) ਪਹਿਲੇ ਦਾ ਕੰਮ ਫੇਫੜਿਆਂ ਤੋਂ ਤਾਜ਼ਾ ਆਕਸੀਜਨ ਲੈਕੇ, ਸਰੀਰ ਦੇ ਵੱਖ ਵੱਖ ਅੰਗਾਂ/ਸੈੱਲਾਂ ਤੱਕ ਪਹੁੰਚਾਕੇ, ਰਸਾਇਣਕ ਪ੍ਰਕ੍ਰਿਆ ਰਾਹੀਂ, ਊਰਜਾ ਪੈਦਾ ਕਰਨਾ ਹੁੰਦਾ ਹੈ। ਅਤੇ ਨਾਲੋ ਨਾਲ ਪੈਦਾ ਹੋਈ ਵਾਧੂ ਕਾਰਬਨਡਾਇਆਕਸਾਈਡ ਨੂੰ ਵਾਪਸ ਲਿਆਕੇ ਸਾਹ ਰਾਹੀਂ ਬਾਹਰ ਕੱਢਣਾ ਹੁੰਦਾ ਹੈ। ਦੂਜੀ ਕਿਸਮ ਦੇ ਕਣਾਂ ਦਾਕੰਮ ਸਿਪਾਹੀਆਂ ਵਾਲਾ ਹੈ, ਜੋ ਰਖਿਆ ਪ੍ਰਣਾਲੀ ਨਾਲ ਜੁੜਿਆ ਹੋਇਆ ਹੈ। ਇਹ ਹਮਲਾਵਰ ਕੀਟਾਣੂੰਆਂ ਨੂੰ ਮਾਰਦੇ ਜਾਂ ਖਾਸ ਕਿਸਮ ਦੇ (Antibodies) ਰੋਗਨਾਸ਼ਕ ਪ੍ਰੋਟੀਨ ਪੈਦਾ ਕਰਕੇ, ਉਨ੍ਹਾਂ ਨੂੰ ਨਿਸੱਤਾ ਕਰਦੇ ਹਨ। ਤੀਜੀ ਕਿਸਮ ਦੇ ਕਣਾਂ ਖ਼ੂਨ ਦੀਆਂ ਨਸਾਂ ਦੇ ਜਖਮੀ ਹੋਣ 'ਤੇ, ਖ਼ੂਨ ਨੂੰ ਰੋਕਣ ਲਈ, ਡਾਟ ਲਾਉਣ ਦਾ ਕੰਮ ਕਰਦੇ ਹਨ।

ਆਮ ਪਾਇਆ ਜਾਣ ਵਾਲਾ 95 ਫੀਸਦੀ ਬਲੱਡ ਕੈਂਸਰ ਚਿੱਟੇ ਕਣਾਂ ਤੋਂ ਪੈਦਾ ਹੁੰਦਾ ਹੈ। ਇਸੇ ਲਈ ਇਸ ਨੂੰ ਲੁਕੀਮੀਆ ਵੀ ਕਿਹਾ ਜਾਂਦਾ ਹੈ। ਇਹ ਮੁਢਲੇ ਤੌਰ ਤੇ ਦੋ ਗਰੁੱਪਾਂ 'ਚ ਵੰਡਿਆਂ ਜਾਂਦਾ ਹੈ। ਜਾਣੀ ਤੀਖਣ (Acute L.) ਲੁਕੀਮੀਆਂ ਅਤੇ ਦਾਇਮੀ ਲੁਕੀਮੀਆਂ (Chrocin L.)

ਸੈੱਲਾਂ ਦੇ ਹਿਸਾਬ ਨਾਲ, ਲੁਕੀਮੀਆਂ ਦੀਆਂ ਕਈ ਕਿਸਮਾਂ ਹਨ। ਜਿਵੇਂ Aeute Lymphotie Lukemia ALL (ਬੱਚਿਆਂ 'ਚ ਹੋਣ ਵਾਲਾ) Acute Myeloid Lukemia AIML (ਜਵਾਨੀ 'ਚ ਹੋਣ ਵਾਲਾ) Chronic Myeloid Lukemia CML (ਅਧੇੜ ਉਮਰ 'ਚ ਹੋਣ ਵਾਲਾ) Chronic Lymphotic Lukemia CLL (50 ਸਾਲ ਤੋਂ ਬਾਅਦ ਹੋਣ ਵਾਲਾ) ਇਨ੍ਹਾਂ ਦੀ ਕਈ ਉਪ ਕਿਸਮਾਂ ਹਨ।

ਤੀਖਣ ਲੁਕੀਮੀਆਂ/ਕੈਂਸਰ ਆਮ ਤੌਰ ਤੇ ਬੀਮਾਰੀ ਦੇ ਬੁੱਝਣ ਤੋਂ ਬਾਅਦ, ਇਲਾਜ ਦੀ ਅਣਹੋਂਦ ਵਿੱਚ, ਛੇ ਤੋਂ ਇੱਕ ਸਾਲ ਦੇ ਵਿੱਚ ਵਿੱਚ, ਬੀਮਾਰ ਦੀ ਜਾਨ ਲੈ ਲੈਂਦਾ ਹੈ। ਬੱਚਿਆਂ 'ਚ ਪਾਇਆ ਜਾਣ ਵਾਲਾ ਕੈਂਸਰ, 90 ਫੀਸਦੀ ਕੇਸਾਂ 'ਚ, ਵਿਗਿਆਨਕ ਵਿਧੀ ਨਾਲ ਇਲਾਜਯੋਗ ਹੈ। ਜਦੋਂ ਕਿ ਤੀਖਣ ਲੁਕੀਮੀਏ 'ਚ, ਇਲਾਜ ਉਪਰੰਤ ਵਿੱਚ, ਦੋ ਢਾਈ ਸਾਲ ਤੋਂ ਵੱਧ ਜਿਉਂਦੇ ਰਹਿਣਾ ਮੁਸ਼ਕਲ ਹੈ।

ਅਣਹੋਂਦ ਵਿੱਚ ਮੁਸ਼ਕਲ ਨਾਲ 6 ਮਹੀਨੇ ਤੋਂ 1 ਸਾਲ ਤੋਂ ਵੱਧ ਨਹੀਂ ਜਿਉਂਦਾ। ਬੱਚਿਆਂ 'ਚ ਪਾਇਆ ਜਾਣ ਵਾਲਾ 95 ਫੀਸਦੀ ALL 90 ਫੀਸਦੀ ਵਿਗਿਆਨਕ ਵਿਧੀ ਨਾਲ ਇਲਾਜਯੋਗ ਹੈ। ALM ਇਲਾਜ ਉਪਰੰਤ ਵੀ ਦੋ ਢਾਈ ਸਾਲ ਤੋਂ ਜ਼ਿਆਦਾ ਜਿਉਣਾ ਮੁਸ਼ਕਲ ਹੈ। C.L. ਦਾ ਮਰੀਜ ਆਮ ਤੌਰ ਤੇ ਬਗੈਰ ਇਲਾਜ ਦੇ ਕਰੀਬ 4 ਸਾਲ ਤੱਕ ਜਿਉਂਦੇ ਰਹਿ ਸਕਦੇ ਸਨ। ਜਦੋਂ ਕਿ ਇਲਾਜ ਨਾਲ ਦੋ ਤਿੰਨ ਸਾਲ ਤੱਕ ਹੋਰ ਇਜਾਫਾ ਹੋ ਸਕਦਾ ਹੈ। ਪਰ ਆਮ ਤੌਰ ਤੇ CML ਇਲਾਜ ਨਾਲ 6 ਸਾਲ ਤੱਕ ਚਲਦਾ ਰਹਿ ਸਕਦਾ ਹੈ।

CLL ਸਾਰਿਆਂ ਦੇ ਉਲਟ ਘੱਟ ਮਾਰੂ ਕੈਂਸਰ ਹੈ। ਬਹੁਤ ਵਾਰੀ ਤਾਂ ਮਰੀਜ ਦਾ ਕੈਂਸਰ ਬਗੈਰ ਕਿਸੇ ਸ਼ਿਕਾਇਤ ਤੋਂ ਹੋਰ ਟੈਸਟ ਕਰਨ ਲੱਗਿਆਂ ਚਾਣਚੱਕ ਲੱਭਿਆ ਜਾਂਦਾ ਹੈ ਅਤੇ ਬਹੁਤ ਵਾਰੀ ਮਰੀਜ ਪੂਰੀ ਉਮਰ ਭੋਗਕੇ ਬਗੈਰ, ਕਿਸੇ ਸ਼ਿਕਾਇਤ ਤੋਂ, ਬਿਮਾਰੀ ਨਾਲ ਲੈਕੇ ਹੀ ਮਰ ਜਾਂਦਾ ਹੈ।

ਕੈਂਸਰ ਦੇ ਇਲਾਜ ਦੀਆਂ ਦੋ ਵਿਧੀਆਂ ਹਨ। ਆਮ ਤੌਰ ਤੇ ਕੀਮੋਥਰੈਪੀ, ਦੁਆਈਆਂ ਰਾਹੀਂ ਇਲਾਜ ਨਾਲ, ਬੀਮਾਰੀ 'ਚ ਉਮਰ ਦਾ ਇਜਾਫਾ ਦੋ ਤੋਂ ਪੰਜ ਸਾਲ ਤੱਕ ਹੁੰਦਾ ਹੈ। ਦੂਸਰਾ ਇਲਾਜ ਹੈ ਬੋਨਮੈਰੋ (B.M.T.) ਜੋ ਬਹੁਤ ਮਹਿੰਗਾ ਹੈ। ਇਸ ਵਿਧੀ ਨਾਲ ਮਰੀਜ ਦੇ ਬੋਨਮੈਰੋ 'ਚ ਬਣਦੇ ਹੋਏ ਕੈਂਸਰ ਸੈੱਲਾਂ ਦਾ ਖਾਤਮਾ ਕਰ ਦਿੱਤਾ ਜਾਂਦਾ ਹੈ ਤੇ ਕਿਸੇ ਸਕੇ ਸਬੰਧੀ ਦੀ ਬੋਨਮੈਰੋ ਦਾਨ ਉਪਰੰਤ ਲੈ ਕੇ ਬਦਲਿਆਂ ਜਾਂਦਾ ਹੈ।

ਇਸ ਬੀਮਾਰੀ ਵਿੱਚ ਪ੍ਰਹੇਜ਼ ਨਹੀਂ ਹੈ। ਇਸ ਦੇ ਲੱਛਣ ਵੀ ਬੀਮਾਰੀ ਦੀ ਕਿਸਮ ਦੇ ਅਨੁਸਾਰ ਹਨ। ਮੋਟੇ ਤੌਰ 'ਤੇ AL- ਵਿੱਚ, ਨੌਜਵਾਨ ਬੰਦੇ ਦੇ ਬਗੈਰ ਆਮ ਕਾਰਣ ਤੋਂ ਤਿੰਨ ਮਹੀਨੇ ਤੋਂ ਜ਼ਿਆਦਾ ਬੁਖਾਰ, ਮਸੂੜਿਆਂ, ਨੱਕ ਵਿੱਚ ਸੋਜ ਤੇ ਜਿਆਦਾ ਮਹਾਂਵਾਰੀ, ਭਿਆਨਕ ਹੱਦ ਤੱਕ ਖ਼ੂਨ ਦੀ ਘਾਟ, ਕੱਛਾਂ ਵਿੱਚ ਗੰਢਾਂ,ਇਸ ਦੀਆਂ ਅਲਾਮਤਾਂ ਹਨ ਜਦੋਂ CL ਵਿੱਚ ਆਮ ਤੌਰ 'ਤੇ ਹੌਲੀ ਹੌਲੀ ਥਕੇਵਾਂ, ਤਿਲੀ ਅਤੇ ਜਿਗਰ ਦਾ ਵਧਣਾ, ਧੌਣ ਕੱਛਾਂ 'ਚ ਗੰਢਾਂ ਦਾ ਪੈਦਾ ਹੋਣ, ਵਰਗੇ ਲੱਛਣ ਹੁੰਦੇ ਹਨ।

ਡਾ: ਨਵਤੇਜ ਸਿੰਘ ਪੈਥੋਲੋਜਿਸਟ
ਗੁ. ਗੋ. ਸਿੰਘ ਮੈਡੀਕਲ ਕਾਲਜ ਫਰੀਦਕੋਟ

# ਤੁਹਾਡੇ ਹੁੰਗਾਰੇ

ਨਵੰਬਰ ਅੰਕ ਸਾਰਾ ਜਾਣਕਾਰੀ ਭਰਪੂਰ ਹੈ। ਸੰਪਾਦਕੀ ਲੇਖ ਭਰਪੂਰ ਜਾਣਕਾਰੀ ਦਿੰਦਾ ਹੈ। ਇਤਿਹਾਸ ਧਰਤੀ ਦਾ ਸਿੱਖਣਾ ਚਾਹੀਦਾ, ਧਰਮ ਵਾਲਿਆਂ ਦਾ ਨਹੀਂ। ਇਸ ਤੋਂ ਧਰਮ ਵਾਲੇਂ ਕਵੇਂ ਇਤਿਹਾਸ ਨੂੰ ਤੋੜ ਮਰੋੜ ਰਹੇ ਹਨ। ਧਾਰਮਿਕ ਬੰਦੇ ਦੀਆਂ ਸੌੜੀਆਂ ਭਾਵਨਾਵਾਂ ਦਾ ਪਤਾ ਲਗਦਾ ਹੈ। 'ਕਰਾਮਾਤਾਂ ਅਤੇ ਚਮਤਕਾਰ' ਲੇਖ ਵਿਚ ਡਾ.ਮਹੀਪ ਨੇ ਚਮਤਕਾਰ ਬਾਰੇ ਜਾਣਕਾਰੀ ਦਿੱਤੀ। ਹਰ ਧਰਮ ਚਮਤਕਾਰ ਨਾਲ ਭਰਪੂਰ ਹੈ। ਅੰਧ-ਵਿਸ਼ਵਾਸ਼ ਫੈਲਾਉਣ ਵਾਲਿਆਂ ਕਰੋੜਾਂ ਵਿਚ ਹਨ। ਸਾਡੇ ਦੇਸ਼ ਦੇ ਧਾਰਮਿਕ ਆਦਮੀ ਅਜਿਹੀਆਂ ਗਲਤ ਭਾਵਨਾਵਾਂ ਫੈਲਾ ਰਹੇ ਹਨ ਜਿਸ ਕਾਰਨ ਮਾਦਾ ਭਰੂਣ ਹੱਤਿਆਵਾਂ ਹੋ ਰਹੀਆਂ ਹਨ। ਲੋਕ ਪੈਸੇ ਦੇ ਪਿੱਛੇ ਦੌੜ ਰਹੇ ਹਨ। ਪਿਆਰ-ਭਾਵਨਾ ਖਤਮ ਹੋ ਰਹੀਆਂ ਹਨ। ਇਸ ਦਾ ਸਾਰਾ ਦੋਸ਼ ਮੈਂ ਧਾਰਮਿਕ ਪ੍ਰਚਾਰ ਕਰਨ ਵਾਲਿਆਂ ਨੂੰ ਦਿੰਦਾ ਹਾਂ।

'ਦੁਨੀਆਂ ਭਰ ਦੇ ਜ਼ਹਰੀਲੇ ਕਚਰੇ ਦੀ ਰੂੜੀ-ਭਾਰਤ'। ਵੀਰ ਜੀ 40-50 ਕਰੋੜ ਲੋਕਾਂ ਨੂੰ ਪਹਿਲਾਂ ਇਹ ਨਹੀਂ ਪਤਾ ਕਿ ਆਪਣੇ ਦੇਸ਼ ਦਾ ਨਾਂ ਕੀ ਹੈ। ਫਿਰ ਅਮਰੀਕਾ ਵਰਗੇ ਦੇਸ਼ਾਂ ਦੀ ਪੂੰਜੀਵਾਦੀ ਚਾਲ ਇਹ ਸਮਝ ਨਹੀਂ ਸਕਦੇ 70-80% ਲੋਕ ਤਾਂ ਆਪ ਤਰਕਸ਼ੀਲ ਮੈਗਜ਼ੀਨ ਦੇਖ ਕੇ ਕਚਰੇ ਵਿਚ ਸੁੱਟ ਦਿੰਦੇ ਹਨ, ਪੜ੍ਹਨਾ ਤਾਂ ਪਾਸੇ ਹਿ। ਇਹ ਜ਼ਿਆਦਾ ਅੰਧਵਿਸ਼ਵਾਸੀ ਹਨ। ਮੁਕਦੀ ਗੱਲ, ਇਹ ਕਿ ਅਗਰ ਸਹੀ ਲੇਖਕ ਲਿਖਣ, ਮੀਡੀਆ ਠੀਕ ਪ੍ਰਚਾਰ ਕਰੇ ਤਾਂ ਜਨਤਾ ਵਿਚ ਜਾਗ੍ਰਤੀ ਆ ਸਕਦੀ। ਅਖਬਾਰਾਂ, ਟੀ.ਵੀ.ਮੀਡੀਆ ਹਿੰਦੂਵਾਦੀ ਪ੍ਰਚਾਰ ਕਰ ਰਿਹਾ ਹੈ ਕਿਉਂਕਿ ਉਹ ਹਿੰਦੂਆਂ ਦੇ ਹੱਥਾਂ ਦਾ ਖਿਡੌਣਾ ਹੈ। ਇਸ ਲਈ ਤਰਕਸ਼ੀਲ ਹੀ ਇੱਕ ਅਜਿਹਾ ਮੈਗਜ਼ੀਨ ਹੈ ਜੋ ਠੀਕ ਸੇਧ ਦਿੰਦਾ ਹੈ।

**ਹਜ਼ਾਰਾ ਸਿੰਘ, ਮਾਰਫਤ 56 ਏ.ਪੀ.ਓ.**

ਤਰਕਸ਼ੀਲ ਮੈਗਜ਼ੀਨ ਦੀ ਉਡੀਕ ਇਸ ਤਰ੍ਹਾਂ ਲੱਗੀ ਰਹਿੰਦੀ ਹੈ ਜਿਵੇਂ ਕਿਸੇ ਮਰੀਜ਼ ਨੂੰ ਦਵਾਈ ਦੀ ਕਿਉਂਕਿ ਇਹ ਲੋਕਾਂ ਨੂੰ ਅੰਧਵਿਸ਼ਵਾਸਾਂ ਵਿਚੋਂ ਕੱਢਣ ਦਾ ਕੰਮ ਇਕ ਦਵਾਈ ਵਾਂਗ ਹੀ ਕਰਦਾ ਹੈ। ਨਵੰਬਰ ਅੰਕ ਪੜ੍ਹਿਆ, ਬਹੁਤ ਜਾਣਕਾਰੀ ਮਿਲੀ। ਸਾਰਾ ਮੈਟਰ ਜਾਣਕਾਰੀ ਭਰਪੂਰ ਸੀ ਖਾਸ ਤੌਰ 'ਤੇ ਇਤਿਹਾਸਕ ਪਦਾਰਥਵਾਦ, ਮੁਲਾਕਾਤ, ਸੰਪਾਦਕੀ ਬਹੁਤ ਹੀ ਚੰਗੇ ਲੱਗੇ। ਮੈਗਜ਼ੀਨ ਵਿਚ 23 ਸ਼ਰਤਾਂ ਅਖੀਰਲੇ ਪੰਨੇ ਉੱਤੇ ਜ਼ਰੂਰ ਛਾਪਿਆ ਕਰੋ ਅਤੇ ਕਿਤਾਬਾਂ ਦੀ ਸੂਚੀ ਵੀ ਕਿਸੇ ਪੰਨੇ 'ਤੇ ਛਾਪਿਆ ਕਰੋ। ਡਾ.ਭੀਮ ਰਾਓ ਅੰਬੇਦਕਾਰ ਬਾਰੇ ਤਰਕਸ਼ੀਲਾਂ ਦੇ ਕਿਹੋ ਜਿਹੇ ਵਿਚਾਰ ਹਨ, ਕ੍ਰਿਪਾ ਕਰਕੇ ਜ਼ਰੂਰ ਦੱਸਣਾ। ਐਫ.ਐਮ. ਰੇਡੀਓ ਤੇ ਵੀ ਪੰਜ ਲੱਖ ਵਾਲਾ ਇਨਾਮ ਦਾ ਪ੍ਰਸਾਰਣ ਕਰੋ।

**ਬਿੱਕੀ ਅੱਭਵਾਲ, ਅਮਨ ਅੱਭਵਾਲ, ਧਰਮਿੰਦਰ ਅੱਭਵਾਲ, ਹਰਜਿੰਦਰ ਅੱਭਵਾਲ,ਜਿੰਦਰ, ਸੁਰਜੀਤ ਭੂੰਗਾ, ਸਤਨਾਮ ਦੁਕਾਨਦਾਰ, ਰਾਜ, ਨਿਸ਼ੀ, ਪੂਜਾ, ਲਾਡੀ ਜੌਹਲ, ਸੋਨੂੰ ਫੱਤੋਵਾਲ, ਰਾਜੂ ਹੁਸ਼ਿਆਰਪੁਰ, ਜਸਵੀਰ, ਇਕਾਈ ਭੂੰਗਾ (ਹੁਸ਼ਿਆਰਪੁਰ)**

ਨਵੰਬਰ ਅੰਕ ਵਿਚ 'ਭਵਿੱਖਬਾਣੀਆਂ ਦੇ ਝੂਠੇ ਹੋਣ ਬਾਰੇ ਲੇਖ ਬਹੁਤ ਵਧੀਆ ਲੱਗਾ। ਮੈਂ ਵੀ 6 ਫਰਵਰੀ 1994 ਦਾ 'ਨਾਸਤਰੇਦਮਸ ਦੀਆਂ ਭਵਿੱਖਬਾਣੀਆਂ' ਵਾਲਾ ਮੈਗਜ਼ੀਨ ਕਈ ਸਾਲ ਸਾਂਭ ਕੇ ਰੱਖਿਆ ਸੀ। ਪਰ ਇਹ ਸਾਰੀਆਂ ਝੂਠੀਆਂ ਸਾਬਤ ਹੋਈਆਂ। ਦੁਨੀਆਂ ਦੇ ਸਿਰੜੀ, ਜਾਂਬਾਜ਼ ਤੇ ਬਹਾਦਰ ਲੋਕਾਂ ਦੀਆਂ ਜੀਵਨੀਆਂ ਬਾਰੇ ਮੈਗਜ਼ੀਨ ਵਿਚ ਜ਼ਰੂਰ ਛਾਪਿਆ ਕਰੋ।

**ਹਰਜਿੰਦਰ ਸਿੰਘ,ਬੰਬੀਹਾ ਭਾਈ (ਮੋਗਾ)**

ਨਵੰਬਰ ਅੰਕ ਵਿਚ ਸੁਰਜੀਤ ਦਲ ਸਿੰਘ ਵਾਲਾ ਦਾ 'ਤਲਵਾਰ ਦੀ ਨੋਕ' ਤੇ ਹਰਿੰਦਰ ਲਾਲੀ ਦੀ 'ਮਟੀ ਦਾ ਅੰਤ' ਕਾਫੀ ਜਾਣਕਾਰੀ ਭਰਪੂਰ ਸੀ। ਆਪ ਵਲੋਂ ਪ੍ਰਕਾਸ਼ਿਤ ਮੈਗਜ਼ੀਨ ਵਿਚ ਤੁਹਾਡੇ ਹੁੰਗਾਰੇ ਦੀ ਜਗ੍ਹਾ ਇਹ ਕਾਲਮ ਨੂੰ 'ਤੁਹਾਡੇ ਸਵਾਲ-ਸਾਡੇ ਜਵਾਬ' ਵਿਚ ਬਦਲ ਲਿਆ ਜਾਵੇ। ਇਸ ਵਿਚ ਪਾਠਕਾਂ ਵੱਲੋਂ ਪੁੱਛੇ ਸਵਾਲਾਂ ਦੇ ਜਵਾਬ ਵੀ ਇਸ ਦੇ ਨਾਲ ਹੀ ਦਿੱਤੇ ਜਾਣ ਕਿਉਂਕਿ ਪਾਠਕਾਂ ਨੂੰ ਆਪਣੇ ਪੁੱਛੇ ਗਏ ਸਵਾਲਾਂ ਦੇ ਜਵਾਬ ਜਾਣਨ ਦੀ ਬਹੁਤ ਦਿਲਚਸਪੀ ਹੁੰਦੀ ਹੈ।

**ਅਮਰੀਕ ਸਿੰਘ (ਸੈਣੀ), ਸੈਦੋਵਾਲ ਖੁਰਦ, ਮੋਹਿਤਦੀਪ (ਸੈਣੀ), ਭੱਟੀਆਂ, ਜ਼ਿਲਾ ਗੁਰਦਾਸਪੁਰ।**

## ਕੀ ਰੱਬ ਵੀ ਰਿਸ਼ਵਤ ਲੈਂਦਾ ਹੈ?

ਕੁੱਛ ਦਿਨ ਹੋਏ, ਅਮੀਤਾਬ ਬਚਨ ਨੂੰ ਸਟਾਰ ਨਿਊਜ਼ ਚੈਨਲ ਰਾਹੀਂ ਇੱਕ ਮੰਦਰ ਵਿਚ ਦਸ ਕਰੋੜ ਰੁਪੈ ਦਾ ਮੁੱਲ ਦਾ ਸੋਨਾ ਦਾਨ ਕਰਦਿਆਂ ਹੋਇਆ ਵਿਖਾਇਆ ਗਿਆ। ਸ਼ਾਇਦ ਬੀਮਾਰ ਹੋਣ ਉਪਰੰਤ ਸਿਹਤਯਾਬ ਹੋਣ 'ਤੇ ਸ਼ੁਕਰਾਨੇ ਵਜੋਂ ਇਹ ਦਾਨ ਕੀਤਾ ਗਿਆ ਸੀ। ਕਵੀ ਧਨੀ ਰਾਮ ਚਾਤ੍ਰਿਕ ਲਿਖਦਾ ਹੈ ਕਿ, "ਲੋੜਵੰਦ ਨੂੰ ਦਾਨ ਦੇ, ਕਰ ਨਾ ਹੋਰ ਵਿਚਾਰ, ਲੱਦੇ ਉੱਪਰ ਲੱਦੀਏ, ਦੱਬ ਮਰੇ ਉਸ ਭਾਰ।" ਅਰਥਾਤ ਦੇਣਾ ਸਦਾ ਜ਼ਰੂਰਤਮੰਦ ਨੂੰ ਹੀ ਚਾਹੀਦਾ ਹੈ। "ਬਿੱਗ-ਬੀ" ਦਾ ਮੈਂ ਵੀ ਫੈਨ ਰਿਹਾ ਹਾਂ ਪਰ ਇਹ 'ਦਾਨ' ਬਾਅਦ ਤਾਂ ਮੈਂ ਉਸਦੇ ਵਿਰੁੱਧ ਬੋਲਣ 'ਤੇ ਮਜ਼ਬੂਰ ਹੋ ਗਿਆ ਹਾਂ। ਸਰਕਾਰੀ ਟੈਕਸ-ਚੋਰ ਬੱਚਨ ਨੂੰ, ਸੁਨਾਮੀ ਪੀੜਤ, ਹੜ੍ਹ ਪੀੜਤ ਤੇ ਭੁਚਾਲ ਮਾਰੇ ਗਰੀਬ ਲੋਕ ਤਾਂ ਨਜ਼ਰ ਨਹੀਂ ਆਏ ਪਰ ਮੰਦਰ ਵਿਚ10 ਕਰੋੜ ਦਾ ਸੋਨਾ ਜਾ ਚਾੜ੍ਹਿਆ। ਢੱਠੇ ਸਕੂਲ, ਖਸਤਾ ਹਾਲ ਸੜਕਾਂ ਤੇ ਗਰੀਬੀ ਰੇਖਾ ਦੇ ਹੇਠਾਂ ਰਹਿਣ ਵਾਲੇ ਕਰੋੜਾਂ ਭੁੱਖਣ-ਭਾਣੇ ਲੋਕਾਂ ਵੱਲ ਬੱਚਨ ਦਾ ਧਿਆਨ ਕਿਉਂ ਨਹੀਂ ਗਿਆ? ਕਿਹਾ ਜਾਂਦਾ ਹੈ ਕਿ ਭਾਰਤ ਦੀ ਕੁੱਲ ਦੌਲਤ ਦਾ 80% ਤੋਂ ਵੀ ਵੱਧ ਭਾਗ ਧਾਰਮਿਕ ਅਸਥਾਨਾਂ ਵਿਚ ਅਣ-ਵਰਤਿਆ ਪਿਆ ਹੋਇਆ ਹੈ ਜਦ ਕਿ ਕਰੋੜਾਂ ਗਰੀਬ ਤੇ ਬੀਮਾਰ ਲੋਕਾਂ ਨੂੰ ਦੋ ਵਕਤ ਦੀ ਰੋਟੀ ਵੀ ਨਸੀਬ ਨਹੀਂ ਹੁੰਦੀ। ਕਾਸ਼ ! ਭਾਰਤ ਦੀ ਲਾਈਲੱਗ ਜਨਤਾ, ਵਿਗਿਆਨਕ ਸੋਚ ਦਾ ਦਾਮਨ ਫੜਕੇ ਸਹੀ ਥਾਂ ਪੈਸੇ ਲਾਉਣ ਤੋਂ ਜਾਣੂ ਹੋਵੇ ਅਤੇ ਪੁਜਾਰੀਵਾਦ ਦੇ ਸ਼ੋਸ਼ਣ ਤੋਂ ਬਚਣਾ ਸਿਖੇ।

ਇਕ ਸੁਝਾਅ ਹੈ ਕਿ ਹਰ ਲੇਖਕ ਆਪਣਾ ਮੋਬਾਈਲ ਨੰਬਰ ਜ਼ਰੂਰ ਦੇਵੇ, **ਇਹ ਪਾਠਕਾਂ ਲਈ ਲਾਹੇਵੰਦ ਰਹੇਗਾ।**

**ਪਿਆਰਾ ਸਿੰਘ, 97-ਅਰਬਨ ਅਸਟੇਟ, ਬਟਾਲਾ।**
**ਮੋ:98724-98618**



ਤਰਕਸ਼ੀਲ ਦਾ ਨਵੰਬਰ ਅੰਕ ਭੇਜਣ 'ਤੇ ਧੰਨਵਾਦ। ਮੈਨੂੰ ਇਨ੍ਹਾਂ ਕਿਤਾਬਾਂ ਨਾਲ ਮੁਹੱਬਤ ਜੀ ਹੋ ਗਈ ਹੈ। ਤੁਹਾਡੇ ਸਾਰੇ ਲੋਕਾਂ ਦਾ ਧੰਨਵਾਦ ਜੋ ਤੁਸੀਂ ਸਮਾਜ ਵਿਚ ਫੈਲੀ ਕੁਰੀਤੀਆਂ ਖਤਮ ਕਰਨ ਦਾ ਪ੍ਰਣ ਕੀਤਾ ਹੈ। ਰਾਮ ਸਵਰਨ ਲੱਖੇਵਾਲੀ ਦੁਆਰਾ 'ਜਦ ਕਰਾਮਾਤੀ ਗੁਰੂ ਚੇਲੇ ਨੇ ਤੋਬਾ ਕੀਤੀ' ਪੜ੍ਹਕੇ ਮਨ ਵਿਚ ਭਾਵਨਾਵਾਂ ਜਲ ਪਈਆਂ ਕਿ ਕੁੱਛ ਲੋਕ ਤਾਂ ਧਰਤੀ ਤੇ ਹਨ ਜਿੰਨਾਂ ਨੇ ਇਨ੍ਹਾਂ ਪਾਖੰਡੀਆਂ ਦੀ ਇੱਟ ਨਾਲ ਇੱਟ ਖੜਕਾਉਣ ਦਾ ਠਾਣੀ ਹੋਈ ਹੈ। ਤੁਹਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਮੈਗਜ਼ੀਨ ਨੂੰ ਪੜ੍ਹਨ ਵਾਲਾ ਹਰ ਪਾਠਕ ਸਾਧਰਨ ਨਹੀਂ ਬਲਕਿ ਸਾਧਾਰਨ ਤੋਂ ਵਧਕੇ ਵੀ ਕੁੱਝ ਹੁੰਦਾ ਹੈ। ਭੁਚਾਲ ਬਾਰੇ ਜਾਣਕਾਰੀ ਸੋਚ ਤੋਂ ਜ਼ਿਆਦਾ ਮਿਲੀ।

**ਵਿਜੇ ਕੁਮਾਰ ਗਿੱਲ, ਜੀ.ਐਫ.ਏ.ਬੀ.ਐਸ., ਕੁੱਟਾਪੂੜਾ, ਕੇਰਲਾ।**

ਮੈਗਜ਼ੀਨ ਗਿਆਨ ਵਧਾਊ ਹੈ ਪਰ ਇਸ ਵਿਚ ਹੋਰ ਬਹੁਤ ਕੁਝ ਸ਼ਾਮਲ ਕਰਨਾ ਚਾਹੀਦਾ ਹੈ ਜਿਵੇਂ ਭਗਤ ਸਿੰਘ ਵਰਗੇ ਹੋਰ ਦੇਸ਼ ਭਗਤਾਂ ਬਾਰੇ ਲੇਖ ਅਤੇ ਕਹਾਣੀਆਂ, ਦਹੇਜ ਪ੍ਰਥਾ, ਨਸ਼ਾ, ਭਰੂਣ ਹੱਤਿਆ, ਆਰਥਿਕ ਸਮਾਜਿਕ ਭੇਦ ਭਾਵ ਆਦਿ ਬਾਰੇ ਲੇਖ ਕਵਿਤਾਵਾਂ, ਕਹਾਣੀਆਂ, ਬੀਮਾਰੀਆਂ ਬਾਰੇ ਡਾਕਟਰਾਂ ਦੇ ਵਿਚਾਰ, ਹੱਡ ਬੀਤੀਆਂ ਅਤੇ ਰਿਪੋਰਟਾਂ ਜ਼ਿਆਦਾ ਕਰਨਾ, ਤਰਕਸ਼ੀਲ ਮੇਲਿਆਂ ਬਾਰੇ ਅਗਾਊਂ ਜਾਣਕਾਰੀ, ਅਤੇ ਮਹਾਨ ਵਿਅਕਤੀਆਂ ਦੇ ਅਨਮੋਲ ਵਿਚਾਰਾਂ ਦੀ ਗਿਣਤੀ ਵਧਾਉਣੀ ਚਾਹੀਦੀ ਹੈ। ਇਸ ਤੋਂ ਇਲਾਵਾ ਸ਼ਬਦਾਂ ਦੀਆਂ ਗਲਤੀਆਂ ਘੱਟ ਤੋਂ ਘੱਟ ਕਰਨ ਦੇ ਉਪਰਾਲੇ ਕਰਨੇ ਚਾਹੀਦੇ ਹਨ, ਜੋ ਇਸ ਅੰਕ ਵਿਚ ਕਾਫੀ ਜ਼ਿਆਦਾ ਸਨ। ਇਸ ਵਾਰ ਦੇ ਅੰਕ ਵਿਚ ਭਵਿੱਖਬਾਣੀਆਂ ਦਾ ਗੱਪ, ਮਟੀ ਦਾ ਅੰਤ, ਮਾਦਾ ਭਰੂਣ ਹੱਤਿਆਵਾਂ, ਭਖਦੇ ਮਸਲੇ ਤੇ ਮਿੰਨੀ ਕਹਾਣੀਆਂ ਕਾਫੀ ਵਧੀਆ ਸੀ।

**ਸੁਖਵਿੰਦਰ ਕਮਲ, ਸਰਹਿੰਦ ਸ਼ਹਿਰ**

ਅਸੀਂ ਤਰਕਸ਼ੀਲ ਨੂੰ ਬਹੁਤ ਦੇਰ ਤੋਂ ਪੜ੍ਹਦੇ ਆ ਰਹੇ ਹਾਂ। ਜਨਵਰੀ ਅੰਕ ਪੜ੍ਹਿਆ ਜੋ ਕਿ ਬਹੁਤ ਹੀ ਸ਼ਲਾਘਾਯੋਗ ਸੀ। ਦਰਿਆਵਾਂ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ, ਪੁਨਰ-ਜਨਮ, ਮੀਡੀਆ ਤੇ ਅੰਧਵਿਸ਼ਵਾਸ ਵਰਗੇ ਲੇਖਾਂ ਰਾਹੀਂ ਮਨੁੱਖ ਖੁਦ ਹੀ ਆਪਣੇ ਆਪ ਸਮਾਜ ਵਿਚ ਅੰਧਵਿਸ਼ਵਾਸ ਫੈਲਾ ਰਿਹਾ ਹੈ। ਕੇਸ ਰਿਪੋਰਟ, ਖੋਜ ਖਬਰ, ਖਬਰ ਹੈ ਕਿ...., ਅਸੀਂ ਤਰਕਸ਼ੀਲ ਕਿਵੇਂ ਬਣੇ, ਹਮੇਸ਼ਾ ਖਿੱਚ ਭਰਪੂਰ ਹੁੰਦੇ ਹਨ। ਮਿੰਨੀ ਕਹਾਣੀਆਂ ਕਵਿਤਾਵਾਂ, ਗਜ਼ਲਾਂ ਦੀ ਵੀ ਗਿਣਤੀ ਵਧਾਉਣੀ ਚਾਹੀਦੀ ਹੈ।

**ਯਾਦਵਿੰਦਰ ਸਿੰਘ, ਰਾਜਪਾਲ ਕੌਰ, ਗੁਰਜੀਤ ਸੰਧਵਾਂ, ਹਰਪਿੰਦਰ 'ਰਿੰਪੀ', ਹਰਵਿੰਦਰ 'ਹੈਰੀ', ਪਿੰਡ ਭੰਗਚੜ੍ਹੀ (ਮੁਕਤਸਰ)**

ਨਵੇਂ ਵਰ੍ਹੇ ਦਾ ਪਹਿਲਾ ਅੰਕ ਪੜ੍ਹਿਆ। ਸੰਪਾਦਕੀ ਤੋਂ ਸੁਸਾਇਟੀ ਦੀ ਹਰ ਘਰ ਵਿਚ ਤਰਕਸ਼ੀਲ ਲਹਿਰ ਪਹੁੰਚਾਉਣ ਦੀ ਵਚਨਬੱਧਤਾ ਸਪਸ਼ਟ ਝਲਕਦੀ ਸੀ। ਜਿਸ ਸਮਰਪਣ ਭਾਵਨਾ ਨਾਲ ਸੁਸਾਇਟੀ ਕੰਮ ਕਰ ਰਹੀ ਹੈ ਯਕੀਨੀ ਤੌਰ 'ਤੇ ਇਸ ਦੇ ਸਾਰਥਕ ਨਤੀਜੇ ਨਿਕਲਣਗੇ। 'ਤਪਾ ਵਿਵਾਦ' 'ਤੇ ਹੇਮ ਰਾਜ ਸਟੈਨੋ ਜੀ ਨੇ ਚੰਗੀ ਤਰ੍ਹਾਂ ਚਾਨਣਾ ਪਾਇਆ। ਸਾਰਾ ਲੇਖ ਪੜ੍ਹ ਕੇ ਸਪੱਸ਼ਟ ਹੋ ਗਿਆ ਕਿ ਕੁਝ ਕੁ ਸੁਆਰਥੀ ਲੋਕਾਂ ਦੀ ਖਿੱਚੋਤਾਣ ਤੇ ਸਿਆਸੀ ਰੰਗਤ ਦੇਣ ਨਾਲ ਮਾਮਲਾ ਭਖਿਆ। ਇੱਥੇ ਸੁਸਾਇਟੀ ਦਾ ਸਟੈਂਡ ਸ਼ਲਾਘਾਯੋਗ ਸੀ। ਦਰਿਆਵਾਂ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ ਤੇ ਪੰਜਾਬ ਦੇ ਸਿਹਤ ਖੇਤਰ 'ਚ ਡੂੰਘਾ ਨਿਘਾਰ ਸੋਚਣ ਲਈ ਮਜ਼ਬੂਰ ਕਰਨ ਵਾਲੀਆਂ ਰਚਨਾਵਾਂ ਸਨ। ਜਗਿਆਸਾ ਰਾਹੀਂ ਵੀ ਅਹਿਮ ਜਾਣਕਾਰੀ ਮਿਲੀ। ਸ਼ਿਮਲੇ ਨੇੜੇ ਪੋਟਰ ਹਿੱਲ ਤੇ ਬਣ ਰਹੀ ਕੌਮ ਖੇਡ ਸੰਸਥਾ ਬਾਰੇ ਪੜ੍ਹ ਕੇ ਸਰਕਾਰ ਦੀ ਸੋਚ 'ਤੇ ਹੈਰਾਨੀ ਹੋਈ ਕਿ ਕਿਸ ਤਰ੍ਹਾਂ ਵਿਕਾਸ ਦੇ ਨਾਂ ਤੇ ਸੰਘਣੀ ਬਨਸਪਤੀ ਵਾਲੇ ਇਲਾਕੇ ਨੂੰ ਤਬਾਹ ਕੀਤਾ ਜਾ ਰਿਹਾ ਹੈ। ਰਾਮ ਸਵਰਨ ਲੱਖੇਵਾਲੀ ਦਾ ਲੇਖ 'ਮੀਡੀਆ ਤੇ ਅੰਧਵਿਸ਼ਵਾਸ' ਪੜ੍ਹਿਆ। ਅਸਲ ਵਿਚ ਅੱਜ ਮੀਡੀਆ ਸਨਸਨੀਖੇਜ ਤੇ ਰਹੱਸਮਈ ਘਟਨਾਵਾਂ ਬਣਾ ਕੇ ਲੋਕਾਂ ਅੱਗੇ ਪੇਸ਼ ਕਰ ਰਿਹਾ ਹੈ। ਇਕ ਵਿਅਕਤੀ ਦਾ ਧਰਮ ਰਾਜ ਕੋਲੋਂ ਮੁੜ ਵਾਪਸ ਆਉਣਾ, ਇਕ ਆਈ ਪੀ ਐਸ ਅਧਿਕਾਰੀ ਦਾ ਆਪਣੇ ਆਪ ਨੂੰ ਕ੍ਰਿਸ਼ਨ ਦੀ ਰਾਧਾ ਦਰਸਾਉਣਾ, ਇਹ ਸਾਰੀਆਂ ਗੱਲਾਂ ਨੂੰ ਬੇਲੋੜਾ ਮੀਡੀਆ ਨੇ ਹੀ ਪ੍ਰਚਾਰਿਆ। ਐਡਵੋਕੇਟ ਜਨਰਲ ਕੇ.ਐਨ.ਬਾਲਗੋਪਾਲ ਦੀ ਜ਼ਬਾਨੀ ਲੇਖ ਪੜ੍ਹ ਕੇ ਹੈਰਾਨੀ ਹੋਈ ਕਿ ਸਾਡੇ ਦੇਸ਼ ਵਿਚ ਸਾਂਈਂ ਬਾਬੇ ਵਰਗੇ ਸ਼ਕਤੀਸ਼ਾਲੀ ਪਾਖੰਡੀ ਵੀ ਹਨ ਜਿਨ੍ਹਾਂ ਵਿਚ ਸੰਸਦ ਪਾਸੋਂ ਵੀ ਕੋਈ ਕਾਨੂੰਨ ਰੱਦ ਕਰਵਾ ਲੈਣ ਦੀ ਤਾਕਤ ਹੈ। ਰਜਿੰਦਰਜੀਤ ਦੀ ਕਵਿਤਾ ਕ੍ਰਿਸ਼ਨ ਨੂੰ ਯਾਦ ਕਰਦਿਆਂ ਰਾਹੀਂ ਦਿੱਤੀ ਸ਼ਰਧਾਂਜਲੀ ਨੇ ਇਕ ਵਾਰ ਫਿਰ ਤਰਕਸ਼ੀਲ ਦੇ ਚਾਨਣ ਮੁਨਾਰੇ ਦੀ ਯਾਦ ਤਾਜਾ ਕਰਵਾ ਦਿੱਤੀ, ਵਧੀਆ ਹੋਣਾ ਸੀ ਜੇ ਕ੍ਰਿਸ਼ਨ ਬਰਗਾੜੀ ਹੋਰਾਂ ਦਾ ਕੋਈ ਪੁਰਾਣਾ ਲੇਖ ਇਸ ਅੰਕ ਵਿਚ ਛਾਪਿਆ ਜਾਂਦਾ।

**ਸਿਮਨਪ੍ਰੀਤ ਹਰਮਨਜੀਤ, ਸਰਦੂਲਗੜ੍ਹ (ਮਾਨਸਾ)**

ਜਨਵਰੀ ਅੰਕ ਪੜਿਆ ਜੋ ਕਿ ਬਹੁਤ ਵਧੀਆ ਸੀ। ਇਸ ਵਿਚ ਹੇਮ ਰਾਜ ਸਟੈਨੋ ਦਾ ਲੇਖ ਬਹੁਤ ਹੀ ਗਿਆਨਵਰਧਕ ਸੀ। ਧਰਮ ਅਤੇ ਰਵਾਇਤਾਂ ਬਾਰੇ ਤਰਕਸ਼ੀਲ ਨਜ਼ਰੀਆ ਹੇਮ ਰਾਜ ਜੀ ਨੇ ਬਹੁਤ ਹੀ ਸਰਲ ਅਤੇ ਸੁਚੱਜੇ ਢੰਗ ਨਾਲ ਇਸ ਲੇਖ ਵਿਚ ਵਰਨਣ ਕੀਤਾ ਹੈ। ਇਸ ਨਾਲ ਪਾਠਕਾਂ ਦੇ ਮਨ ਦੇ ਸ਼ੰਕੇ ਜ਼ਰੂਰ ਦੂਰ ਹੋ ਜਾਣਗੇ। ਦਰਿਆਵਾਂ ਵਿਚ ਜ਼ਹਿਰ, ਗਿਰਝਾਂ ਕਿੱਧਰ ਗਈਆਂ, ਸੈਕਸ ਸਿੱਖਿਆ ਦੀ ਲੋੜ ਕਿਓਂ, ਕੌਮਾਂਤਰੀ ਮੁਹਾਜ਼ ਤੇ, ਕੇਸ ਰਿਪੋਰਟ, ਜਗਿਆਸਾ ਅਤੇ ਨਾ ਮਿਲੀ ਮਣੀ ਅਤੇ ਨਾ ਹੀ ਮਨ ਆਦਿ ਬਹੁਤ ਹੀ ਕਾਬਲੇ ਤਾਰੀਫ ਸਨ। ਮੈਗਜ਼ੀਨ ਵਿਚ ਕ੍ਰਿਸ਼ਨ ਜੀ ਦੀ ਤਸਵੀਰ ਬਹੁਤ ਹੀ ਧੁੰਦਲੀ ਸੀ ਜੋ ਕਿ ਪੂਰੇ ਗੌਰ ਨਾਲ ਦੇਖਣ ਤੇ ਹੀ ਪਤਾ ਚਲਦਾ ਸੀ। ਅੱਗੇ ਤੋਂ ਇਸ ਦਾ ਧਿਆਨ ਰੱਖਿਆ ਜਾਵੇ। ਛੋਟੇ ਲੇਖ, ਕੇਸ ਰਿਪੋਰਟਾਂ ਅਤੇ ਮਿੰਨੀਆਂ ਕਹਾਣੀਆਂ ਨੂੰ ਅੱਗੇ ਅਤੇ ਵੱਡੇ ਲੇਖ ਇਨ੍ਹਾਂ ਤੋਂ ਬਾਅਦ ਵਿਚ ਲਾਇਆ ਕਰੋ। ਇਸ ਤਰ੍ਹਾਂ ਮੈਗਜ਼ੀਨ ਹੋਰ ਦਿਲਚੱਸਪ ਬਣੇਗਾ। ਸ਼ਬਦਾਂ 'ਚ ਕਾਫੀ ਗਲਤੀਆਂ ਸਨ।

**ਬਖਸ਼ੀਸ਼ ਰੱਥੜੀਆਂ (ਮੁਕਤਸਰ)**

ਸੈਕਸ ਮਨੁੱਖ ਦੀ ਹੀ ਨਹੀਂ, ਹਰ ਜੀਵ, ਪੇੜ ਪੌਦੇ ਵਿਚ ਹੈ। ਨਰ ਤੇ ਮਾਦਾ ਫੁੱਲ ਵਿਚ ਹੁੰਦੇ ਹਨ। ਸੈਕਸ ਜਾਤੀ-ਪ੍ਰਜਾਤੀ ਲਈ ਉਸਦੀ ਹੋਂਦ ਕਾਇਮ ਰੱਖਣ, ਪੀੜੀ ਦਰ ਪੀੜੀ ਤੋਰਨ ਦਾ ਜ਼ਰੀਆ ਹੈ। ਬਦਲਦੇ ਮਾਹੌਲ ਵਿਚ ਸੈਕਸ ਨਾਲ ਅੱਜ ਸਮੱਸਿਆ ਵਧਦੀ ਗੰਭੀਰਤਾ ਦਾ ਵਿਸ਼ਾ ਹੈ। ਇਸ ਲਈ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਵਾਕਿਆ ਹੀ ਲੋੜ ਹੈ। ਕਾਵਿ-ਵਿਅੰਗ ਕਾਫੀ ਸਿੱਖਿਆਦਾਇਕ ਹੁੰਦੇ ਹਨ ਤੇ ਸਮਾਜ ਨੂੰ ਵਧੀਆ ਸੇਧ ਦਿੰਦੇ ਹਨ।

**ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ (ਨਵਾਂ ਸ਼ਹਿਰ)**

ਜਨਵਰੀ ਅੰਕ ਪੜ੍ਹਿਆ। "ਤਪਾ ਵਿਵਾਦ" ਬਾਰੇ ਜੇ ਇਸ ਤੋਂ ਪਹਿਲੇ ਅੰਕ ਵਿਚ ਸਮੀਖਿਆ ਕੀਤੀ ਹੁੰਦੀ ਤਾਂ ਵੱਧ ਉਪਯੋਗੀ ਹੋਣੀ ਸੀ

ਕਿਉਂਕਿ ਭਖਦੇ ਮਸਲੇ ਪ੍ਰਤੀ ਜਾਨਣ ਦੀ ਜਗਿਆਸਾ ਆਮ ਲੋਕਾਂ ਵਿਚ ਜ਼ਿਆਦਾ ਪ੍ਰਬਲ ਹੁੰਦੀ ਹੈ। ਇਸ ਦਾ ਸਾਨੂੰ ਓਦੋਂ ਵੱਧ ਫਾਇਦਾ ਹੋਣਾ ਸੀ। ਫੇਰ ਵੀ ਦੇਰ ਆਇਦ, ਦਰੁਸਤ ਆਇਦ। "ਸੈਕਸ ਬਾਰੇ ਸਿੱਖਿਆ ਦੀ ਲੋੜ ਕਿਉਂ" ਡਾ.ਦੀਪਤੀ ਜੀ ਨੇ ਖੁੱਲ੍ਹ ਕੇ ਚਾਨਣਾ ਪਾਇਆ ਹੈ। ਇਹ ਸਿੱਖਿਆ ਨਾ ਹੋਣ ਕਰਕੇ ਨੌਜਵਾਨ ਵਰਗ ਮਾਨਸਿਕ ਰੋਗੀ ਬਣਦਾ ਹੈ। ਰਾਜਸਥਾਨ ਸਰਕਾਰ ਨੇ ਆਉਂਦੇ ਸਕੂਲੀ ਸ਼ੈਸ਼ਨ ਤੋਂ 11 ਵੀਂ ਕਲਾਸ ਦੇ ਬੱਚਿਆਂ ਨੂੰ ਸੈਕਸ ਸਿੱਖਿਆ ਦੇਣ ਦਾ ਫੈਸਲਾ ਕੀਤਾ ਹੈ। ਲੜਕਿਆਂ ਨੂੰ ਮਾਸਟਰ ਅਤੇ ਲੜਕੀਆਂ ਨੂੰ ਅਧਿਆਪਕਾਵਾਂ ਇਹ ਸਿੱਖਿਆ ਸਬੰਧੀ ਸਿਲੇਬਸ ਪੜਾਉਣਗੀਆਂ। ਇਹ ਸਿਖਿਆ ਸਕੂਲੀ ਪਾਠ ਕ੍ਰਮ ਦਾ ਹਿੱਸਾ ਬਣਾਉਣੀ ਇਕ ਅਣਸਰਦੀ ਲੋੜ ਹੈ। ਡਾ. ਡੀ. ਪੀ. ਸਿੰਘ ਦੀ ਲਿਖਤ 'ਗਿਰਝਾਂ ਕਿੱਧਰ ਗਈਆਂ', ਵੀ ਗਿਰਝਾਂ ਦੀ ਅਣਹੋਂਦ ਜਾਂ ਖਾਤਮੇ ਦੇ ਕਾਰਨਾਂ ਦੀ ਸਹੀ ਜਾਣਕਾਰੀ ਦਿੰਦੀ ਹੈ। ਮੈਗਜ਼ੀਨ ਦੇ ਸਫਾ 20 ਤੇ ਅਦਾਰੇ ਵਲੋਂ ਹਦਾਇਤ ਛਪੀ ਹੈ ਕਿ ਤਰਕਸ਼ੀਲ ਵੀਰਾਂ ਨੂੰ ਕੁੱਝ ਅਜਿਹੇ ਸ਼ਬਦਾਂ ਦੀ ਵਰਤੋਂ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ ਜਿਨਾਂ ਦਾ ਪ੍ਰਭਾਵ ਗੈਰ-ਤਰਕਸ਼ੀਲ (ਜਾਂ ਧਾਰਮਿਕ ਵਰਤਾਰਾ) ਬਣਦਾ ਹੋਵੇ ਜਿਵੇਂ ਸਰੀਰਦਾਨ, ਅੰਗ ਦਾਨ, ਮਹਾਨ ਦਾਨ, ਖੂਨ ਦਾਨ ਵਗੈਰਾ ਵਗੈਰਾ। ਅਦਾਰੇ ਦੇ ਸੁਝਾਅ ਜਾਂ ਹਦਾਇਤਾਂ ਤਾਂ ਠੀਕ ਮੰਨਣਯੋਗ ਹਨ ਪਰ ਸੁਆਲ ਇਹ ਹੈ ਕਿ ਫੇਰ ਸਰੀਰ ਦਾਨ ਜਾਂ ਅਜਿਹੇ ਹੋਰ ਸ਼ਬਦਾਂ ਨੂੰ ਕੀ ਕਿਹਾ ਜਾਵੇ। ਇਸੇ ਤਰ੍ਹਾਂ ਦਾ ਇਕ ਸ਼ਬਦ ਹੈ ਸ਼ੁਭਚਿੰਤਕ ਵੀ ਹੈ। ਅਦਾਰਾ ਤਰਕਸ਼ੀਲ ਵਿਦਵਾਨਾਂ ਤੇ ਭਾਸ਼ਾ ਵਿਗਿਆਨੀਆਂ ਤੋਂ ਇਨ੍ਹਾਂ ਸ਼ਬਦਾਂ ਦਾ ਬਦਲ ਪ੍ਰਾਪਤ ਕਰਕੇ ਜੋ ਬਹੁਤਾ ਅਣਜਾਣਿਆ ਤੇ ਅਢੁੱਕਵਾਂ ਨਾ ਹੋਵੇ, ਤਰਕਸ਼ੀਲ ਵਿਚ ਛਾਪੇ ਤਦ ਹੀ ਇਨ੍ਹਾਂ ਸ਼ਬਦਾਂ ਦੀ ਰਵਾਇਤੀ ਵਰਤੋਂ ਬੰਦ ਹੋ ਸਕੇਗੀ ਨਹੀਂ ਤਾਂ ਮਜਬੂਰੀ-ਵੱਸ ਕਾਫੀ ਸ਼ਬਦ ਜਿਨ੍ਹਾਂ ਵਿਚ ਖੁਸ਼ਕਿਸਮਤੀ ਤੇ ਸ਼ਰਧਾਂਜਲੀ ਵੀ ਸ਼ਾਮਲ ਹੈ, ਤਰਕਸ਼ੀਲਾਂ ਨੂੰ ਵੀ ਵਰਤਣੇ ਹੀ ਪੈਣਗੇ। ਪਹਿਲਾਂ ਬਦਲਾਂ ਰੂਪ(ਸ਼ਬਦ) ਸਾਹਮਣੇ ਲਿਆਓ, ਫੇਰ ਸੁਝਾਅ ਜਾਂ ਹਦਾਇਤ ਕਰੋ। ਮਾ.ਰਜਿੰਦਰ ਭਦੌੜ ਜੀ ਵਲੋਂ ਪੁਨਰਜਨਮ ਦਾ ਪਰਦਾਫਾਸ਼ ਕਰਦੀ ਵਿਸਥਾਰਤ ਰਿਪੋਰਟ ਤੋਂ ਬਾਕੀਆਂ ਇਕਾਈਆਂ ਨੂੰ ਅਗਵਾਈ ਲੈਣੀ ਚਾਹੀਦੀ ਹੈ। ਡਾ.ਚੰਨਣ ਵਾਂਦਰ ਤੇ ਕ੍ਰਿਸ਼ਨ ਬਰਗਾੜੀ ਹੁਰਾਂ ਵਲੋਂ ਅਤੀਤ ਦੇ ਸਮੇਂ ਵਿਚ ਹੱਲ ਕੀਤੇ ਕੇਸ 'ਡੇਰੇ ਤੋਂ ਵਿੱਛੜੀ ਕੂੰਜ' ਦੀ ਰਿਪੋਰਟ ਪਾਠਕਾਂ ਦੀਆਂ ਅੱਖਾਂ ਖੋਲ੍ਹਣ ਵਾਲੀ ਸੀ। ਐਡਵੋਕੇਟ ਜਨਰਲ ਕੇ. ਐਨ. ਬਾਲਗੋਪਾਲ ਦੀ ਜ਼ਬਾਨੀ ਹਰਿੰਦਰ ਲਾਲੀ ਵੱਲੋਂ ਲਿਖੀ ਲਿਖਤ ਵੀ ਕਪਾਟ ਖੋਲਣ ਵਾਲੀ ਹੈ। ਸ਼ੰਕਾ-ਨਵਿਰਤੀ, ਤਰਕਸ਼ੀਲ ਕਿਵੇਂ ਬਣੇ, ਹੱਡ ਬੀਤੀਆਂ ਤੇ ਖੋਜ ਖਬਰ ਆਦਿ ਸਥਾਈ ਕਾਲਮ ਵਧੀਆ ਹਨ। ਮਿੰਨੀ ਕਹਾਣੀਆਂ, ਸੌਖੀਆਂ ਤਰਕਸ਼ੀਲ ਕਵਿਤਾਵਾਂ, ਗੀਤ, ਸਕਿੱਟਾਂ ਆਦਿ ਹਰ ਵਰਗ ਖਾਸ ਕਰਕੇ ਬੱਚਿਆਂ ਅਤੇ ਵਿਦਿਆਰਥੀਆਂ ਦੀ ਰੁਚੀ ਮੈਗਜ਼ੀਨ ਵਿਚ ਪੈਦਾ ਕਰਦੀਆਂ ਹਨ, ਇਹ ਲਾਈਆਂ ਜਾਣ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)**

✪ ਇਸ ਕਿਸਮ ਦੀ ਸਮਾਜਕ ਸਿੱਖਿਆ ਦੀ ਸਾਰੇ ਦੇਸ਼ਾਂ ਵਿਚ ਲੋੜ ਹੁੰਦੀ ਹੈ ਭਾਵੇਂ ਉਹਨਾਂ ਦੇ ਲੋਕ ਪੜ੍ਹੇ ਲਿਖੇ ਵੀ ਕਿਉਂ ਨਾ ਹੋਣ। ਪਰ ਸਾਡੇ ਦੇਸ਼ ਵਿਚ ਜਿੱਥੇ ਅਨਪੜ੍ਹਤਾ, ਗਰੀਬੀ, ਅਗਿਆਨਤਾ, ਅੰਧਵਿਸ਼ਵਾਸਾਂ ਦੀ ਭਰਮਾਰ ਹੈ ਤਰਕਸ਼ੀਲ ਸਿੱਖਿਆ ਦੀ ਲੋੜ ਹੋ ਵੀ ਜ਼ਿਆਦਾ ਹੈ। ਮੈਗਜ਼ੀਨ ਤੋਂ ਅਸੀਂ ਬਹੁਪੱਖੀ ਗਿਆਨ ਹਾਸਲ ਕਰਦੇ ਹਾਂ। ਲੋਕਾਂ ਨੂੰ ਸਹੀ ਰਸਤੇ ਤੇ ਪਾਉਣ ਲਈ 'ਤਰਕਸ਼ੀਲ' ਮਹੱਤਵਪੂਰਨ ਕੰਮ ਕਰ ਰਿਹਾ ਹੈ। ਇਸ ਦਾ ਮਿਆਰ ਦਿਨੋ ਦਿਨ ਉੱਚਾ ਹੋ ਰਿਹਾ ਹੈ। ਅਸੀਂ ਬੇਸਬਰੀ ਨਾਲ ਮੈਗਜ਼ੀਨ ਦੀ ਉਡੀਕ ਕਰਦੇ ਹਾਂ।

**ਗਗਨਦੀਪ ਸਿੱਧੂ, ਬੀੜ ਬਹਿਮਣ (ਬਠਿੰਡਾ)**

✪ ਜਨਵਰੀ ਅੰਕ ਕਾਫੀ ਹੱਦ ਤੱਕ ਠੀਕ ਸੀ। ਮੁੱਖ ਸਫੇ ਦੀ ਤਸਵੀਰ ਪੂਰੀ ਪ੍ਰਭਾਵਸ਼ਾਲੀ ਹੋਣੀ ਚਾਹੀਦੀ ਹੈ। ਇਹ ਵਧੇਰੇ ਲੋਕਾਂ ਦੇ ਬੌਧਿਕ ਪੱਧਰ ਦੇ ਨੇੜੇ-ਤੇੜੇ ਦੀ ਹੋਣੀ ਚਾਹੀਦੀ ਹੈ। ਹੱਡ ਬੀਤੀਆਂ, ਜੱਗ ਬੀਤੀਆਂ, ਤਰਕ ਦਰਪਣ, ਜਗਿਆਸਾ, ਖੋਜ ਖਬਰ ਆਦਿ ਕਾਲਮ ਮੈਗਜ਼ੀਨ ਦੀ ਸ਼ੋਭਾ ਨੂੰ ਹੋਰ ਵਧਾਉਣ ਵਿਚ ਸਹਾਇਕ ਸਿੱਧ ਹੁੰਦੇ ਨੇ। ਸੈਕਸ ਸਿੱਖਆ ਬਾਰੇ ਕਾਲਮ ਸ਼ੁਰੂ ਕਰਨਾ ਵਧੀਆ ਉੱਦਮ ਹੈ। ਨਵੇਂ ਲਿਖਾਰੀਆਂ ਨੂੰ ਤਰਕਸ਼ੀਲ ਮੈਗਜ਼ੀਨ ਨਾਲ ਤੇ ਤਰਕਸ਼ੀਲਤਾ ਦੇ ਨਾਲ ਜੋੜਨ ਲਈ ਸੰਪਾਦਕੀ ਬੋਰਡ ਨੂੰ ਸੋਚ-ਵਿਚਾਰ ਕਰਨੀ ਚਾਹੀਦੀ ਹੈ। ਮਿੰਨੀ ਕਹਾਣੀਆਂ, ਕਵਿਤਾਵਾਂ ਆਦਿ ਦੀ ਗਿਣਤੀ ਵਧਾਉਣੀ ਚਾਹੀਦੀ ਹੈ ਤਾਂ ਕਿ ਮੈਗਜ਼ੀਨ ਦਾ ਘੇਰਾ ਹੋਰ ਵਿਸ਼ਾਲ ਹੋ ਸਕੇ। ਸਕੂਲਾਂ, ਕਾਲਜਾਂ ਵਿਚ ਮੈਗਜ਼ੀਨ ਨੂੰ ਪਹੁੰਚਾਉਣ ਦੀਆਂ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ।

**ਰੁਪਿੰਦਰ ਰਮਨ, ਧਰੌੜ।**

✪ ਜਨਵਰੀ ਅੰਕ ਪੜ੍ਹਿਆ। ਚੰਗਾ ਲੱਗਾ। ਖਾਸ ਕਰਕੇ ਡਾ.ਸ਼ਿਆਮ ਸੁੰਦਰ ਦੀਪਤੀ ਦਾ ਨੌਜਵਾਨ ਅਤੇ ਸੈਕਸ ਸਿੱਖਿਆ ਅਤੇ ਡਾ. ਡੀ. ਪੀ. ਸਿੰਘ ਦਾ ਗਿਰਝਾਂ ਕਿੱਧਰ ਗਈਆਂ ਕਾਫੀ ਜਾਣਕਾਰੀ ਭਰਪੂਰ ਸੀ।

**ਅਮਰੀਕ ਸਿੰਘ (ਸੈਦੋਵਾਲ ਖੁਰਦ), ਮੋਹਿਤਦੀਪ (ਭੱਟੀਆਂ), ਜੁੱਗ, ਗੁਰਵਿੰਦਰ, ਮੋਨੂੰ, ਲਾਡੀ, ਭਿੰਦਰ, ਮੁਨਸ਼ੀ (ਡੇਰਾ ਨੰਗਲੀ), ਜ਼ਿਲਾ ਗੁਰਦਾਸਪੁਰ।**

✪ ਤਰਕਸ਼ੀਲ ਮੈਗਜ਼ੀਨ ਦਸਵੀਂ ਤੋਂ ਪੜ੍ਹਨਾ ਸ਼ੁਰੂ ਕੀਤਾ ਤੇ ਅੱਜ ਮੇਰੀ ਜ਼ਿੰਦਗੀ ਦਾ ਅੰਗ ਬਣ ਗਿਆ ਹੈ। ਮੈਂ ਇਕ ਸੁਝਾਅ ਦੇਣਾ ਚਾਹੁੰਦੀ ਹਾਂ ਕਿ ਮੈਗਜ਼ੀਨ ਵਿਚ ਬੱਚਿਆਂ ਅੰਦਰ ਵਿਗਿਆਨਕ ਸੋਚਾ ਪੈਦਾ ਕਰਨ ਲਈ ਥੋੜ੍ਹੀ ਜਿਹੀ ਥਾਂ ਰਾਹੀਂ ਬੱਚਿਆਂ ਨੂੰ ਕਵਿਤਾ, ਕਹਾਣੀ ਸੁਣਾਵੇ ਤਾ ਚੰਗਾ ਹੋਵੇਗਾ। ਇਸ ਅੰਦਰ ਜੋ ਮੈਟਰ ਹੁੰਦਾ ਹੈ ਸਾਰਾ ਹੀ ਵੱਡਿਆਂ ਦੇ ਪੱਧਰ ਦਾ ਹੁੰਦਾ ਹੈ। ਪਾਠਕਾਂ ਦੀ ਜਗਿਆਸਾ ਦੀ ਸੰਤੁਸ਼ਟੀ ਲਈ ਵੀ ਥੋੜ੍ਹੀ ਜਿਹੀ ਥਾਂ ਰੱਖੀ ਜਾਵੇ। ਬਾਕੀ ਸਾਰਾ ਮੈਟਰ ਸਲਾਹੁਣਯੋਗ ਹੁੰਦਾ ਹੈ। ਜਿਹੋ ਜਿਹੇ ਸਮਾਜ ਅੰਦਰ ਅਸੀਂ ਜੀਅ ਰਹੇ ਹਾਂ ਅੰਧਵਿਸ਼ਵਾਸਾਂ, ਬਾਬਿਆਂ ਦਾ ਜਾਲ, ਅਣਪੜ੍ਹਤਾ, ਗਰੀਬੀ ਦੇ ਹਨ੍ਹੇਰੇ ਅੰਦਰ ਤਰਕਸ਼ੀਲ ਮੈਗਜ਼ੀਨ ਦਾ ਚਾਨਣ ਭਟਕੇ ਹੋਏ ਲੋਕਾਂ ਦੀ ਰਹਿਨੁਮਾਈ ਕਰ ਰਿਹਾ ਹੈ। ਲੋਕਾਂ ਨੂੰ ਸਹੀ ਸੇਧ ਦੇ ਰਿਹਾ ਹੈ। ਬਿਨ ਕਿਸੇ ਸੁਆਰਥ ਦੇ ਜੋ ਬਹੁਤ ਵੱਡਾ ਕਾਰਜ ਹੈ। ਇਸਦਾ ਮੁਕਾਬਲਾ ਕੋਈ ਵੀ ਧਾਰਮਿਕ ਯੱਗ ਨਹੀਂ ਕਰ ਸਕਦਾ। ਆਸ ਕਰਦੇ ਹਾਂ ਕਿ ਇਹ ਵਿਗਿਆਨਕ ਚਿੰਤਨ ਦੀ ਆਵਾਜ਼ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚੇ।

**ਅਮਰਜੀਤ ਕੌਰ, ਭਾਰਤੀਆ ਮਾਡਲ ਸਕੂਲ, ਰਾਮਪੁਰਾ ਫੂਲ (ਬਠਿੰਡਾ)**

✪ ਮੈਂ ਕਾਫੀ ਲੰਬੇ ਸਮੇਂ ਤੋਂ ਆਪਜੀ ਦਾ ਮੈਗਜ਼ੀਨ ਪੜ੍ਹ ਰਹੀ। ਇਹ ਵਿਗਿਆਨਕ ਸੂਝ ਨੂੰ ਅੱਗੇ ਵਧਾਉਣ ਵਿਚ ਕਾਫੀ ਕਾਰਗਰ ਸਿੱਧ ਹੋ ਰਿਹਾ ਹੈ। ਜਨਵਰੀ ਅੰਕ ਪੜ੍ਹਿਆ। ਗਿਰਝਾਂ ਕਿੱਧਰ ਗਈਆਂ? ਪੜ੍ਹਿਆ ਜਿਸ ਤੋਂ ਪਤਾ ਲੱਗਾ ਕਿ ਡਿਕਲੋਫੇਨਾਕ ਰਸਾਇਣ ਨਾਲ ਗਿਰਝਾਂ ਖਤਮ



ਹੋਈਆਂ ਹਨ। ਮੇਰੇ ਪਿੰਡ 'ਚ ਅੱਜ ਤੋਂ 5/6 ਸਾਲ ਪਹਿਲਾਂ ਹੱਡ-ਰੋੜੀ 'ਚ ਬਹੁਤ ਗਿਰਝਾਂ ਹੁੰਦੀਆਂ ਸਨ ਜੋ ਅਚਾਨਕ ਅਲੋਪ ਹੋ ਗਈਆਂ ਪਰ ਕਿਸੇ ਨੇ ਉਹ ਮਰੀਆਂ ਵੀ ਨਹੀਂ ਦੇਖੀਆਂ ਜਿਨ੍ਹਾਂ ਬਾਰੇ ਕੋਈ ਪਤਾ ਨਹੀਂ ਲੱਗ ਸਕਿਆ ਕਿ ਕਿੱਥੇ ਗਈਆਂ। ਲੇਖ ਪੜ੍ਹਕੇ ਤਸੱਲੀ ਹੋਈ ਕਿ ਇਸ ਬਾਰੇ ਖੋਜ ਚੱਲ ਰਹੀ ਹੈ। ਪਰ ਪੂਰੀ ਤਰ੍ਹਾਂ ਸ਼ੰਕਾ ਖਤਮ ਨਹੀਂ ਹੋਈ। ਬਾਕੀ ਸਾਰੇ ਲੇਖ ਵੀ ਬਹੁਤ ਵਧੀਆ ਸਨ। ਮੈਗਜ਼ੀਨ ਦੀ ਦਿਨ-ਦੁੱਗਣੀ, ਰਾਤ ਚੌਗਣੀ ਤਰੱਕੀ ਦੀ ਕਾਮਨਾ ਕਰਦੀ ਹੋਈ, **ਰਣਜੀਤ ਕੌਰ, ਝੰਡੇਰ ਕਲਾਂ (ਨਵਾਂ ਸ਼ਹਿਰ)**

✪ ਜਨਵਰੀ, 2006 ਦਾ ਕਲੈਂਡਰ ਛਾਪ ਕੇ ਬਹੁਤ ਵਧੀਆ ਕੀਤਾ। ਤਪਾ ਵਿਵਾਦ ਛਾਪ ਕੇ ਵੀ ਠੀਕ ਕੀਤਾ ਕਿਉਂਕਿ ਪਾਠਕਾਂ ਅਤੇ ਮੈਂਬਰਾਂ ਨੂੰ ਹਕੀਕਤ ਪਤਾ ਲੱਗ ਗਈ; ਸੈਕਸ ਬਾਰੇ ਸਿੱਖਿਆ ਦੀ ਲੋੜ ਕਿਉਂ? ਕਿਸਮਤ ਦੱਸਣ ਦੇ ਧੰਦੇ ਦਾ ਭਵਿੱਖ, ਡੇਰੇ ਤੋਂ ਵਿੱਛੜੀ ਕੂੰਜ ਅਤੇ ਮੀਡੀਆ ਤੇ ਅੰਧਵਿਸ਼ਵਾਸ ਅਤੇ ਐਡਵੋਕੇਟ ਜਨਰਲ ਕੇ. ਐਨ ਬਲਗੋਪਾਲ ਦੀ ਜ਼ਬਾਨੀ ਅਤੇ ਭੂਤਾਂ ਚੜੇਲਾਂ ਅਤੇ ਜਾਦੂ ਟੂਣੇ ਵਾਲੇ ਮਕਾਨ ਵਿਚ ਲਾਇਬਰੇਰੀ' ਠੀਕ ਸੀ। ਗਿਰਝਾਂ ਕਿੱਧਰ ਗਈਆਂ, ਦਰਿਆਵਾਂ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ ਅਤੇ ਪੋਟਰ ਹਿੱਲ, ਬਿਲਕੁਲ ਠੀਕ ਨਹੀਂ। ਇਸ ਦਾ ਤਰਕਸ਼ੀਲਤਾ ਨਾਲ ਕੋਈ ਸਬੰਧ ਨਹੀਂ, ਇਸ ਤਰ੍ਹਾਂ ਦੇ ਲੇਖ ਨੂੰ ਛਾਪਣ ਦੀ ਲੋੜ ਨਹੀਂ। ਤਰਕਸ਼ੀਲਤਾ ਦੇ ਪ੍ਰਚਾਰ ਹਿੱਤ ਮੇਰੀ ਕਨੇਡਾ ਫੇਰੀ ਵੀ ਥਾਂ ਖਰਾਬ ਕਰਨ ਵਾਲੀ ਗੱਲ ਹੈ। ਕੁੱਲ ਮਿਲਾ ਕੇ ਮੈਗਜ਼ੀਨ ਅੱਛਾ ਨਹੀਂ ਸੀ। ਇਸ ਤਰ੍ਹਾਂ ਨਵੇਂ ਪਾਠਕ ਨਹੀਂ ਜੁੜ ਸਕਦੇ। ਸਾਨੂੰ ਰੱਬ ਬਾਰੇ, ਦੇਵੀ-ਦੇਵਤਿਆਂ ਬਾਰੇ, ਮੰਦਰਾਂ-ਮਸੀਤਾਂ ਅਤੇ ਗੁਰਦੁਆਰਿਆਂ ਬਾਰੇ, ਡੇਰਾਵਾਦ ਬਾਰੇ, ਵਹਿਮਾਂ-ਭਰਮਾਂ ਬਾਰੇ, ਭੂਤਾਂ-ਪ੍ਰੇਤਾਂ ਬਾਰੇ, ਬਾਬਿਆਂ, ਜੋਤਸ਼ੀਆਂ, ਤਾਂਤਰਿਕਾਂ ਅਤੇ ਪੁਜਾਰੀਆਂ, ਧਰਮ ਦੇ ਠੇਕੇਦਾਰਾਂ ਬਾਰੇ, ਬੇਤੁਕੇ ਰੀਤੀ ਰਿਵਾਜਾਂ ਬਾਰੇ, ਪੂਜਾ-ਪਾਠ ਹਵਨਾਂ ਬਾਰੇ, ਦਾਨ, ਝੂਠੇ ਨਰਕਾਂ-ਸੁਰਗਾਂ ਬਾਰੇ, ਪਾਪ-ਪੁੰਨ ਬਾਰੇ, ਧਰਮ ਗ੍ਰੰਥਾਂ ਬਾਰੇ ਵਿਚਾਰ ਛਾਪਣੇ ਚਾਹੀਦੇ ਹਨ ਅਤੇ ਉਹ ਵੀ ਸਾਧਾਰਨ ਭਾਸ਼ਾ ਵਿਚ। ਇਸ ਤੋਂ ਇਲਾਵਾ ਲਾਈਫ ਮੈਂਬਰਸ਼ਿਪ ਪੰਜਾਬੀ ਵਿਚ ਛਾਪਿਆ ਕਰੋ।

**ਸੁਖਵਿੰਦਰ ਸਿੰਘ, ਪਟਿਆਲਾ**

✪ ਜਨਵਰੀ ਅੰਕ ਵਿਚ ਰਜਿੰਦਰਜੀਤ ਜੀ ਦੁਆਰਾ ਲਿਖੀ ਕਵਿਤਾ ਬਹੁਤ ਪਸੰਦ ਆਈ। ਕ੍ਰਿਸ਼ਨ ਜੀ ਦੀ ਕਮੀ ਬਹੁਤ ਮਹਿਸੂਸ ਹੋ ਰਹੀ ਹੈ। 'ਮੱਧ ਯੁੱਗੀ ਦੌਰ ਅੰਦਰ ਵਿਗਿਆਨ ਦੀ ਸਥਿਤੀ', ਰਸ਼ਪਿੰਦਰ ਪਾਲ ਕੌਰ ਦੀ ਮਿੰਨੀ ਕਹਾਣੀ 'ਧਰਮ ਕਰਮ', ਗਿਰਝਾਂ ਕਿੱਧਰ ਗਈਆਂ?, ਦਰਿਆਵਾ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ, ਮੀਡੀਆ ਅਤੇ ਅੰਧਵਿਸ਼ਵਾਸ਼ ਆਦਿ ਸਾਰੇ ਲੇਖ ਪਸੰਦ ਆਏ। ਜਗਿਆਸਾ ਵਿਚ ਵਿਗਿਆਨ ਨਾਲ ਸਬੰਧਤ ਸਵਾਲ ਛਾਪਿਆ ਕਰੋ। ਪਰੂਫ ਰੀਡਿੰਗ ਦੀਆਂ ਗਲਤੀਆਂ ਵੱਲ ਧਿਆਨ ਦਿੱਤਾ ਜਾਵੇ।

ਧਰਮਿੰਦਰ ਅਭੋਵਾਲ, ਵਿੱਕੀ, ਅਮਨ, ਹਰਜਿੰਦਰ ਭੂੰਗਾ, ਹਰਜਿੰਦਰ, ਸੰਤੋਖ, ਲੱਡੂ, ਹਰਜਾਪ ਗੋਰਾ

✪ **ਹਰ ਤਰਕਸ਼ੀਲ ਪਰਚਾ ਗਿਆਨ ਭਰਪੂਰ ਹੁੰਦਾ ਹੈ। ਪਰ ਪਿਛਲੇ ਕੁਝ ਸਮੇਂ ਤੋਂ ਪੇਪਰ ਵਿਚ 'ਸ਼ੰਕਾ ਨਵਿਰਤੀ' ਪੰਨੇ ਦੀ ਕਾਫੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ। ਪਾਠਕਾਂ ਲਈ ਤੇ ਖਾਸ ਕਰਕੇ ਨਵੇਂ ਬਣੇ ਪਾਠਕਾਂ ਦੇ ਮਨਾਂ 'ਚ ਉੱਠੇ ਸਵਾਲਾਂ ਦੇ ਜਵਾਬ ਲਈ ਸ਼ੰਕਾ ਨਵਿਰਤੀ**

**ਸਫਾ 26 ਦੀ ਬਾਕੀ**

## ਕਹਾਣੀ

**ਕੋਈ ਜਾਦੂ ਟੂਣਾ ਨਹੀਂ ਹੁੰਦਾ...ਨਾਂ ਹੀ ਭੂਤ ਪ੍ਰੇਤ ਹੁੰਦੇ ਆ...ਤੇ ਨਾਂ ਹੀ ਕੋਈ ਕਾਲਾ ਇਲਮ ਹੁੰਦਾ। ਮਾਸਟਰ ਮੋਹਣ ਲਾਲ ਇਹ ਵੀ ਕਹਿੰਦਾ ਸੀ ਕਿ ਕਿਸੇ ਵੀ ਬਾਬੇ ਵਿੱਚ ਕੋਈ ਕਰਾਮਾਤੀ ਸ਼ਕਤੀ ਨਹੀਂ ਹੁੰਦੀ। ਮੇਰੀ ਮਾਂ ਮੈਨੂੰ ਝਿਕ ਕੇ ਕਹਿੰਦੀ, "ਆਹੋ! ਤੇਰਾ ਮੋਹਣ ਲਾਲ ਤੇ ਫਿਰ ਗੁਰੂਆਂ-ਪੀਰਾਂ ਤੋਂ ਵੀ ਵੱਡੀ ਹੋਇਆ ਕੇ.....।" ਤੇ ਸੱਚਮੁੱਚ ਹੀ ਮੈਨੂੰ ਮਾਸਟਰ ਮੋਹਣ ਲਾਲ ਬਚਪਨ ਵਿਚ ਮਾਂ ਪਾਸੋਂ ਸੁਣੀਆਂ ਕਥਾ-ਕਹਾਣੀਆਂ ਦੇ ਨਾਇਕਾਂ ਤੋਂ ਵੀ ਵੱਡਾ ਲਗਦਾ। ਤੇ ਅਸੀਂ ਮਾਸਟਰ ਜੀ ਦੇ ਪ੍ਰਭਾਵ ਹੇਠ ਆਪਣੇ ਪਿੰਡ ਵਿਖੇ ਰੋਹੀ ਵਾਲੇ ਪੀਰ ਦੀ ਸਮਾਧ ਤੇ ਜਾਣੋਂ ਵੀ ਹਟ ਗਏ। ਜਿੱਥੇ ਅਸੀਂ ਹਰ ਸਾਲ ਪਾਸ ਹੋਣ ਦੀਆਂ ਸੁੱਖਣਾਂ ਸੁੱਖ ਕੇ ਸਮਝਦੇ ਸੀ ਕਿ ਅਸੀਂ ਰੋਹੀ ਵਾਲੇ ਪੀਰ ਦੀ ਕ੍ਰਿਪਾ ਨਾਲ ਹੀ ਪਾਸ ਹੁੰਦੇ ਹਾਂ।**

**ਸਮਾਂ ਆਪਣੀ ਚਾਲੇ ਚਲਦਾ ਗਿਆ। ਮੇਰੇ ਦੂਜੇ ਸਾਥੀ ਦਸਵੀ ਤੋਂ ਬਾਅਦ ਖੇਤੀਬਾੜੀ ਦੇ ਕੰਮਾਂ ਵਿਚ ਰੁੱਝ ਗਏ ਤੇ ਮੈਂ ਕਾਲਜ ਪੜ੍ਹਨ ਲਈ ਸ਼ਹਿਰ ਚਲਾ ਗਿਆ ਤੇ ਪੜ੍ਹਾਈ ਤੋਂ ਬਾਅਦ ਸ਼ਹਿਰ ਵਿਚ ਹੀ ਮੈਨੂੰ ਨੌਕਰੀ ਮਿਲ ਗਈ। ਮੈਂ ਕਦੇ ਘੱਟ ਵੱਧ ਹੀ ਪਿੰਡ ਆਉਂਦਾ। ਮਾਂ ਬਿਮਾਰ ਤੇ ਮੈਂ ਇਕ ਦਿਨ ਪਿੰਡ ਆਇਆ ਹੋਇਆ ਸੀ ਤੇ ਅਚਾਨਕ ਹੀ ਮਾਸਟਰ ਮੋਹਨ ਲਾਲ ਜੀ ਮੈਨੂੰ ਰਸਤੇ ਵਿਚ ਸਾਈਕਲ ਤੇ ਆਉਂਦੇ ਹੋਏ ਮਿਲ ਪਏ, ਪਿੱਛੇ ਆਪਣਾ ਛੋਟਾ ਲੜਕਾ ਬਿਠਾਇਆ ਹੋਇਆ ਸੀ। ਜਿਸਦਾ ਚਿਹਰਾ ਕਾਫੀ ਮੁਰਝਾਇਆ ਜਿਹਾ ਸੀ। ਮੈਂ ਮਾਸਟਰ ਜੀ ਦੇ ਗੋਡਿਆਂ ਨੂੰ ਹੱਥ ਲਾਇਆ ਤੇ ਹੋਰ ਖੈਰ ਸੁੱਖ ਪੁੱਛੀ। ਮਾਸਟਰ ਮੋਹਣ ਲਾਲ ਜੀ ਨੇ ਰੋਣ-ਹਾਕੀ ਜਿਹੀ ਅਵਾਜ਼ ਵਿਚ ਕਿਹਾ ਕਿ "ਕੀ ਦੱਸਾਂ! ਆਹ ਛੋਟਾ ਮੁੰਡਾ ਈ...ਤਿੰਨ ਮਹੀਨੇ ਹੋਗੇ...ਬੁਖਾਰ ਈ ਨੀਂ ਟੁੱਟਦਾ...ਬਥੇਰਾ ਇਲਾਜ ਕਰਾਇਆ ਪਰ ਕੋਈ ਫਰਕ ਈ ਨਹੀਂ ਪਿਆ। ਆਹ ਕਿਸੇ ਨੇ ਦੱਸ ਪਾਈ ਸੀ ਤੁਹਾਡੇ ਰੋਹੀ ਵਾਲੇ ਪੀਰ ਦੀ। ਅੱਜ ਵੀਰਵਾਰ ਹੈ ਨਾ, ਮੈਂ ਪੀਰਾਂ ਦੀ ਖਾਨਗਾਹ ਤੇ ਚੂਰਮਾ ਸੁੱਖ ਕੇ ਆਇਆਂ।" ਮਾਸਟਰ ਮੋਹਣ ਲਾਲ ਦੀਆਂ ਗੱਲਾਂ ਸੁਣ ਕੇ ਮੇਰੀਆਂ ਅੱਖਾਂ ਟੱਡੀਆਂ ਰਹਿ ਗਈਆਂ ਤੇ ਅੱਜ ਮੈਨੂੰ ਗੁਰੂਆਂ ਪੀਰਾਂ ਤੋਂ ਵੀ ਵੱਡਾ ਲਗਦਾ ਮੋਹਣ ਲਾਲ ਬੌਣਾ ਜਿਹਾ ਨਜ਼ਰ ਆ ਰਿਹਾ ਸੀ।** ✪

ਜਿਲਦ ਨੰ: 5 ਰਜ਼ਿ ਨੰ: PUNPUN/2002/5393 ਅੰਕ ਨੰ: 2

## ਹਾਲ ਹੀ ਵਿੱਚ ਮਜ਼ਦੂਰਾਂ, ਮੁਲਾਜਮਾਂ, ਵਿਦਿਆਰਥੀਆਂ, ਚਿੰਤਕਾਂ ਅਤੇ ਸੱਭਿਆਚਾਰਕ ਕਾਮਿਆਂ ਵੱਲੋਂ ਪਿੰਡ ਕੁੱਸਾ ਵਿਖੇ ਸਨਮਾਨਿਤ ਇਨਕਲਾਬੀ ਲਹਿਰ ਦੀ ਸਦਾਬਹਾਰ ਸਖਸ਼ੀਅਤ ਗੁਰਸ਼ਰਨ ਸਿੰਘ ਦਾ 'ਤਰਕਸ਼ੀਲ' ਨਾਲ ਹੋਇਆ ਸੰਵਾਦ



? ਪੜ੍ਹਾਈ

- ਐਮ. ਐਸ. ਸੀ. ਆਨਰਜ਼ ਟੈਕਨੀਕਲ ਕੈਮਿਸਟਰੀ

? ਨੌਕਰੀ

- ਨਹਿਰ ਦੇ ਮਹਿਕਮੇ ਵਿੱਚ ਸੀਮੈਂਟ ਇੰਜਨੀਅਰ

ਕਿੱਤਾਵਰ ਪ੍ਰਾਪਤੀਆਂ

- ਭਾਖੜਾ ਡੈਮ ਵਿੱਚ ਲਾਲ ਮਿੱਟੀ ਦੀ ਇਜਾਦ

? ਨਾਟਕ ਦੀ ਚੇਟਕ

- ਬਚਪਨ ਤੋਂ ਨਾਟਕ ਸਰਗਰਮੀਆਂ ਵਿੱਚ ਦਿਲਚਸਪੀ

? ਸਟੇਜ ਦੀ ਯਾਦਗਾਰੀ ਘਟਨਾ

- ਕੋਈ ਵਿਸ਼ੇਸ਼ ਨਹੀਂ, ਛੋਟੀਆਂ ਮੋਟੀਆਂ ਬਹੁਤ ਹਨ।

? ਕਿਹੜੀ ਗੱਲ ਨੇ ਜਿੰਦਗੀ ਦਾ ਰੁਖ ਤਹਿ ਕੀਤਾ

- ਬਚਪਨ ਦੇ ਇੱਕ ਗਰੀਬ ਜਮਾਂਦਾਰਾਂ ਦੇ ਮੁੰਡੇ ਦੀ ਦੋਸਤੀ ਨੇ, ਜੋ ਬਹੁਤ ਲਾਇਕ ਹੁੰਦਿਆਂ ਹੋਇਆਂ ਵੀ ਅੱਗੇ ਨਾ ਪੜ੍ਹ ਸਕਿਆ ਤੇ ਸੜਕ 'ਤੇ ਝਾੜੂ ਦੇਣ ਲਈ ਮਜਬੂਰ ਹੋਇਆ।

? ਮਨਪਸੰਦ ਕਿਤਾਬ

- ਗੋਰਕੀ ਦੀ 'ਮਾਂ'

? ਮਨਪਸੰਦ ਲੇਖਕ

- ਗੋਰਕੀ

? ਮਨਪਸੰਦ ਦਾਰਸ਼ਨਿਕ

- ਕਾਰਲ ਮਾਰਕਸ

? ਧਰਮ ਪ੍ਰਤੀ ਪਹੁੰਚ

- ਨਾਸਤਕ

? ਦੁਖ-ਸੁਖ 'ਚ ਧਰਮ ਗਰੰਥ ਦੀ ਸ਼ਰਨ ਸਬੰਧੀ

- ਨਹੀਂ

? ਬੁਰਾਈ ਖਿਲਾਫ ਡੈਡੀਕੇਸ਼ਨ ਦੀ ਘਾਟ ਕਿਉਂ

- ਲੜਾਈ ਮੁਸ਼ਕਿਲ ਹੈ, ਬੰਦਾ ਕਈ ਵਾਰ ਹਾਰ ਜਾਂਦੈ।

? ਬੰਦੇ 'ਚ ਦੁਬਿਧਾ ਕਿਉਂ

- ਕਈ ਵਾਰ ਬੰਦਾ ਕਿਸੇ ਮਸਲੇ ਬਾਰੇ ਫੈਸਲਾ ਨਹੀਂ ਕਰ ਸਕਦਾ।

? ਕੋਈ ਹਸਰਤ

- ਬਰਾਬਰੀ ਦਾ ਸਮਾਜ ਵੇਖਣਾ, ਜਿੱਥੇ ਹਰ ਬੰਦੇ ਨੂੰ ਅੱਗੇ ਵਧਣ ਦੇ ਬਰਾਬਰ ਮੌਕੇ ਮਿਲਣ।

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO